# ਕੈਨੇਡਾ ਦਰਪਣ

ਜਨਵਰੀ 9, 1987

**January 9, 1987**

ਸੰਪਾਦਕ: ਦਰਸ਼ਨ ਗਿੱਲ

ਇਹ ਪੀ ਡੀ ਐਫ ਫਾਈਲ ਸੁਖਵੰਤ ਹੁੰਦਲ ਨੇ ਆਪਣੇ ਪਿਤਾ ਸ਼ਿਵਦੇਵ ਸਿੰਘ ਹੁੰਦਲ ਅਤੇ ਮਾਤਾ ਹਰਬੰਸ ਕੌਰ ਹੁੰਦਲ ਦੀ ਯਾਦ ਵਿੱਚ ਤਿਆਰ ਕੀਤੀ।

ਸ੍ਰੋਤ: ਕੈਨੇਡਾ ਦਰਪਣ ਦਾ ਇਹ ਅੰਕ ਚਰਨਜੀਤ ਕੌਰ ਗਿੱਲ ਤੋਂ ਪ੍ਰਾਪਤ ਹੋਇਆ।

Price 50¢ Out of Greater Vancouver 65¢ Second Class Mail Reg. No. 5991

# ਕੈਨੇਡਾ ਦਰਪਣ

WEEKENDING JANUARY 09, 1987

VOL. 5 NO. 51-52

The Canada Darpan Punjabi Weekly Newspaper Ph. (604) 581-4473

# ਅਤਿਵਾਦ ਅਤੇ ਸਮਗਲਿੰਗ ਰੋਕਣ ਲਈ ਭਾਰਤ ਪਾਕਿ ਸਮਝੌਤਾ

ਲਾਹੌਰ — ਭਾਰਤ ਅਤੇ ਪਾਕਿਸਤਾਨ ਸਾਂਝੇ ਤੌਰ 'ਤੇ ਸਮਗਲਿੰਗ ਅਤੇ ਬਾਰਡਰ ਪਾਰ ਕਰਨ ਦੀਆਂ ਘਟਨਾਵਾਂ ਨੂੰ ਰੋਕਣ ਲਈ ਸਹਿਮਤ ਹੋ ਗਏ ਹਨ। ਸੈਕਟਰੀ ਪੱਧਰ ਦੀ ਲਾਹੌਰ 'ਚ ਹੋਈ ਦੋ ਰੋਜ਼ਾ ਗੱਲਬਾਤ ਤੋਂ ਬਾਅਦ ਜਾਰੀ ਬਿਆਨ ਵਿਚ ਦੋਹਾਂ ਦੇਸ਼ਾਂ ਨੇ ਕਿਹਾ ਕਿ ਅਤਿਵਾਦ ਦੇ ਮਸਲੇ ਅਤੇ ਗੈਰ ਕਾਨੂੰਨੀ ਤੌਰ 'ਤੇ ਬਾਰਡਰ ਟੱਪਣ ਵਾਰੇ ਹੋਰ ਮੀਟਿਗਾਂ ਵੀ ਹੋਣਗੀਆਂ।

ਭਾਰਤ ਵਲੋਂ ਗੱਲਬਾਤ ਦਾ ਮੁੱਖ ਮੁੱਦਾ ਪਾਕਿਸਤਾਨ ਵਲੋਂ ਕੀਤੀ ਜਾ ਰਹੀ ਅਤਿਵਾਦੀਆਂ ਦੀ ਕਥਿਤ ਮਦਦ ਰਿਹਾ। ਪਾਕਿਸਤਾਨੀ ਡੇਲੀਗੇਸ਼ਨ ਦੇ ਮੁਖੀ ਐਸ ਕੇ ਮਹਿਮੂਦ ਨੇ ਇਸ ਗੱਲ ਦਾ ਖੰਡਨ ਕੀਤਾ ਕਿ ਪਾਕਿਸਤਾਨ ਅਤਿਵਾਦੀਆਂ ਨੂੰ ਮੱਦਦ ਦੇ ਰਿਹਾ ਹੈ।

ਭਾਰਤੀ ਵਫਦ ਦੀ ਅਗਵਾਈ ਹੋਮ ਸੈਕਟਰੀ ਸੁਮਈਆ ਨੇ ਕੀਤੀ। ਇਕ ਬਿਆਨ 'ਚ ਸੁਮਈਆ ਨੇ ਕਿਹਾ ਕਿ ਪਾਕਿਸਤਾਨ ਦਾ ਰਵੱਈਆ ਹਾਂ ਪੱਖੀ ਹੈ। ਉਸਨੇ ਕਿਹਾ ਕਿ ਗੱਲਬਾਤ ਤੋਂ ਮੈਂ ਪੂਰੀ ਤਰ੍ਹਾਂ ਸੰਤੁਸ਼ਟ ਹਾਂ।

ਸਾਂਝੇ ਜਾਰੀ ਬਿਆਨ ਅਨੁਸਾਰ ਦੋਨੋਂ ਦੇਸ਼ ਚੰਗੇ ਸਬੰਧ ਬਣਾਉਣ ਦੇ ਇੱਛਕ ਹਨ। ਨਸ਼ੀਲੇ ਪਦਾਰਥਾਂ ਦੀ ਸਮਗਲਿੰਗ ਨੂੰ ਰੋਕਣ ਲਈ ਦਸ ਮੈਂਬਰੀ ਕਮੇਟੀ ਬਣਾਉਣ 'ਤੇ ਵੀ ਸਹਿਮਤੀ ਹੋ ਗਈ ਹੈ। ਭਾਰਤ ਅਤੇ ਪਾਕਿਸਤਾਨ ਦੀ ਕੋਈ 2700 ਕਿਲੋਮੀਟਰ ਲੰਬੀ ਸਰਹੱਦ ਉਪਰ ਵੱਡੀ ਪੱਧਰ 'ਤੇ ਸਮਗਲਿੰਗ ਹੁੰਦੀ ਹੈ। ਸਮਗਲਿੰਗ ਨੂੰ ਰੋਕਣ ਲਈ ਦੋਨੋਂ ਸਰਕਾਰਾਂ ਸਾਂਝੇ ਤੌਰ 'ਤੇ ਕਾਰਵਾਈ ਕਰਨਗੀਆਂ ਅਤੇ ਸਮਗਲਰਾਂ ਦੇ ਸਬੰਧ ਵਿਚ ਜਾਣਕਾਰੀ ਇਕ ਦੂਜੇ ਦੇਸ਼ ਨੂੰ ਦਿਤੀ ਜਾਏਗੀ।

ਗੈਰ ਕਾਨੂੰਨੀ ਤੌਰ 'ਤੇ ਦਾਖਲੇ ਨੂੰ ਰੋਕਣ ਲਈ ਵੀ ਕਾਰਵਾਈ ਕੀਤੀ ਜਾਏਗੀ। ਦੋਹਾਂ ਦੇਸ਼ਾਂ ਦੀ ਬਾਰਡਰ ਸਕਿਊਰਿਟੀ ਪੁਲੀਸ ਦੇ ਮੁਖੀਆਂ 'ਤੇ ਆਧਾਰਤ ਇਕ ਕਮੇਟੀ ਬਣਾਈ ਜਾਏਗੀ ਜੋ ਇਸ ਵਾਰੇ ਸਿਫਾਰਸ਼ਾਂ ਕਰੇਗੀ।

## ਦਿੱਲੀ 'ਚ ਫਿਰਕੂ ਏਕਤਾ ਲਈ ਬੇਮਿਸਾਲ ਰੈਲੀ

ਨਵੀਂ ਦਿੱਲੀ — 40 ਹਜ਼ਾਰ ਤੋਂ ਵੀ ਵੱਧ ਹਿਦੂ, ਸਿੱਖਾਂ ਅਤੇ ਮੁਸਲਮਾਨਾਂ ਵਲੋਂ ਫਿਰਕੂ ਏਕਤਾ ਨੂੰ ਬਣਾਈ ਰੱਖਣ ਲਈ ਦਿੱਲੀ 'ਚ ਬੇਮਿਸਾਲ ਮਾਰਚ ਕਰਨ ਦੀ ਖਬਰ ਮਿਲੀ ਹੈ।

ਇਸ ਜਲੂਸ ਦੀ ਅਗਵਾਈ ਬੱਚੇ ਕਰ ਰਹੇ ਸਨ। 'ਭਾਰਤੀ ਇਕ ਹਨ' ਅਤੇ 'ਭਾਰਤ ਇਕ ਰਹੇਗਾ' ਅਤੇ 'ਅਤਿਵਾਦ ਦਾ ਟਾਕਰਾ ਲੋਕ ਏਕਤਾ ਹੈ' ਵਰਗੇ ਨਾਹਰੇ ਲਾਏ ਜਾ ਰਹੇ ਸਨ।

ਇਹ ਮਾਰਚ ਸ਼ਹਿਰ ਦੀਆਂ ਗਲੀਆਂ ਵਿਚ ਦੀ ਲੰਘਿਆ। ਇਸ ਦਾ ਪ੍ਰਬੰਧ ਫਿਰਕੂ ਏਕਤਾ ਕਮੇਟੀ ਵਲੋਂ ਕੀਤਾ ਗਿਆ ਸੀ ਜੋ ਧਰਮ ਅਤੇ ਸਿਆਸਤ ਦੇ ਰਲਗੱਡ ਕਰਨ ਦੀ ਵਿਰੋਧਤਾ ਕਰਦੀ ਹੈ।

ਵਿਖਾਵਾਕਾਰੀਆਂ ਨੇ ਮੰਗ ਕੀਤੀ ਕਿ ਫਿਰਕੂ ਆਧਾਰ 'ਤੇ ਬਣੀਆਂ ਜਥੇਬੰਦੀਆਂ 'ਤੇ ਪਾਬੰਦੀ ਲਾਈ ਜਾਵੇ। ਹਿੰਦੂ ਅਤੇ ਮੁਸਲਮਾਨ ਅਤਿਵਾਦੀਆਂ ਵਲੋਂ ਹੁਣੇ ਹੁਣੇ ਖੜੀਆਂ ਕੀਤੀਆਂ ਫੌਜਾਂ 'ਤੇ ਪਾਬੰਦੀ ਲਾਉਣ ਦੀ ਮੰਗ ਕੀਤੀ ਗਈ।

780 ਮਿਲੀਅਨ ਦੀ ਅਬਾਦੀ ਵਾਲਾ ਭਾਰਤ ਬਹੁ ਸਭਿਆਚਾਰ, ਭਾਸ਼ਾਵਾਂ ਅਤੇ ਧਰਮਾਂ ਦਾ ਦੇਸ਼ ਹੈ। ਇਨ੍ਹਾਂ ਸਾਲਾਂ 'ਚ ਵਾਪਰੀ ਹਿੰਸਾ ਨੇ ਇਸ ਸਾਂਝ ਨੂੰ ਸੱਟ ਮਾਰੀ ਹੈ। ਪੰਜਾਬ 'ਚ ਅਤਿਵਾਦੀ ਖੂਨੀ ਮੁਹਿਮ ਚਲਾ ਰਹੇ ਹਨ, ਪੂਰਬ 'ਚ ਗੋਰਖੇ ਵੱਖਰੇ ਰਾਜ ਦੀ ਮੰਗ ਕਰ ਰਹੇ ਹਨ ਅਤੇ ਕਿਤੇ ਆਦਿਵਾਸੀ ਗੁਰੀਲੇ ਵੱਖ ਹੋਣ ਲਈ ਅੰਦੋਲਨ ਕਰ ਰਹੇ ਹਨ।

ਇਹ ਅਮਨ ਮਾਰਚ ਫਿਰਕੂ ਏਕਤਾ ਦੇ ਸਬੰਧ 'ਚ ਚਲਾਈ ਮੁਹਿਮ ਦੇ ਅੰਤਲੇ ਦਿਨ ਕੀਤਾ ਗਿਆ। ਇਨ੍ਹਾਂ ਦਸ ਦਿਨਾਂ ਦੌਰਾਨ ਡਰਾਮੇ, ਭਾਸ਼ਣ, ਪੋਸਟਰ ਪਰਦਰਸ਼ਨੀ ਅਤੇ ਬੱਚਿਆਂ ਦੇ ਚਿੱਤਰਕਲਾ ਮੁਕਾਬਲੇ ਕਰਵਾਏ ਗਏ ਜਿਨ੍ਹਾਂ ਸਭ ਦਾ ਉਦੇਸ਼ ਭਰਾਤਰੀ ਭਾਵ ਕਾਇਮ ਕਰਨਾ ਸੀ

ਮਾਰਚ ਕਰਨ ਵਾਲੇ ਉਸ ਗੁਰਦੁਆਰੇ ਕੋਲ ਦੀ ਵੀ ਲੰਘੇ ਜਿਥੇ ਦਸੰਬਰ ਦੇ ਸ਼ੁਰੂ 'ਚ ਸੱਤ ਵਿਅਕਤੀ ਮਾਰੇ ਗਏ ਸਨ।

- ਪੀ. ਆਰ. ਪਾਠਕ ਭਾਰਤ ਦੇ ਨਵੇਂ ਚੀਫ਼ ਜਸਟਿਸ ਬਣੇ। 21 ਦਸੰਬਰ ਨੂੰ ਗਿਆਨੀ ਜੈਲ ਸਿੰਘ ਨੇ ਰਾਸ਼ਟਰਪਤੀ ਭਵਨ 'ਚ ਸਹੁੰ ਚੁਕਾਈ।

- ਅੰਮ੍ਰਿਤਸਰ 'ਚ ਇਕ ਪੁਲੀਸ ਇਨਸਪੈਕਟਰ ਦਾ 15 ਸਾਲਾ ਪੁੱਤਰ ਅਤਿਵਾਦੀਆਂ ਹੱਥੋਂ ਹਲਾਕ

'ਕੈਨੇਡਾ ਦਰਪਣ' ਦੇ ਸ਼ੁਭਚਿੰਤਕਾਂ ਅਤੇ ਪਾਠਕਾਂ ਨੂੰ ਕ੍ਰਿਸਮਿਸ ਅਤੇ ਨਵੇਂ ਸਾਲ ਦੀਆਂ ਮੁਬਾਰਕਾਂ

Season's Greetings

# GILL AUTO SALES

DR #8220





# ਗਿੱਲ ਆਟੋ ਸੇਲਜ਼

## ਪਹੁੰਚੋ

# ਕਾਰਾਂ, ਵੈਨਾਂ ਜਾਂ ਪਿਕ ਅੱਪ ਖ੍ਰੀਦੋ

**ਅਸੀਂ ਹਰ ਕਿਸਮ ਤੇ ਹਰ ਮੇਕ ਦੀ ਨਵੀਂ ਕਾਰ ਭੀ ਸਸਤੀ ਤੋਂ ਸਸਤੀ ਲੈ ਕੇ ਦੇ ਸਕਦੇ ਹਾਂ**

84 CUTLASS SUPREME BROUGHAM 2 DR — $9950

82CUTLASSSUPREME AUTO 4 DR. A/C $6250

83 - GRAND LEMANS AUTO PS PB A/C AM FM Cassette $7450

77 - DODGE MONOCO - 4 DR GOOD TRANSPORTATION, NO RUST only $1250

81 CADILLAC SEDAN SEVILLE 4 DR. LOADED — $9995

81 - MUSTANG GHIA — $4695

81 PONTIAC LEMAN — $4250

## Special This Week

84 MAZADA RX7 GSL - AUTO LOADED $3950

7/5 MERCEDES - AUTO 4 DR $ 9550

ਫਾਈਨੈਂਨਸ ਦਾ ਪ੍ਰਬੰਧ ਕੀਤਾ ਜਾਵੇਗਾ (O.A.C.)

ਕਾਰਾਂ, ਵੈਨਾਂ, ਪਿਕਅੱਪ ਲੈਣ ਸਮੇਂ ਤੁਸੀਂ ਕੁਝ ਕੁ ਪੈਸੇ ਵੱਧ ਦੇ ਕੇ ਵਾਰੰਟੀ, ਐਕਸੀਡੈਂਟ ਅਤੇ ਸਿਕਨੈਸ ਇੰਨਸ਼ੋਰੈਂਸ ਵੀ ਖਰੀਦ ਸਕਦੇ ਹੋ !

## ਗਿੱਲ ਆਟੋ ਸੇਲਜ਼ 'ਤੇ ਪਹੁੰਚੋ

ਫੋਨ ਕਰੋ — ਪ੍ਰਲਾਦ ਗਿੱਲ — ਸੁਰਿੰਦਰ ਸਿੰਘ

432-7333





6138 Kingsway (Near Imperial), BURNABY, B.C.

**Phone 432-7333**

# ਦੋ ਇਮੀਗਰੇਸ਼ਨ ਅਫ਼ਸਰ ਰਿਸ਼ਵਤ ਲੈਣ ਦੇ ਦੋਸ਼ 'ਚ ਕਾਬੂ

ਟਰਾਂਟੋ — ਟਰਾਂਟੋ ਦੇ ਦੋ ਸੀਨੀਅਰ ਇਮੀਗਰੇਸ਼ਨ ਅਧਿਕਾਰੀਆਂ ਉਪਰ ਰਿਸ਼ਵਤ ਲੈਣ ਦੇ ਕੇਸ ਦਰਜ ਕੀਤੇ ਗਏ ਹਨ।

ਆਰ. ਸੀ. ਐਮ. ਪੀ. ਦੇ ਇਮੀਗਰੇਸ਼ਨ ਅਤੇ ਪਾਸਪੋਰਟ ਸੈਕਸ਼ਨ ਦੇ ਸਾਰਜੰਟ ਵਾਟਸ ਨੇ ਹੋਰ ਵੇਰਵੇ ਦੇਣ ਤੋਂ ਇਨਕਾਰ ਕਰ ਦਿੱਤਾ ਹੈ।

ਇਮੀਗਰੇਸ਼ਨ ਵਿਭਾਗ ਦੇ ਸੂਤਰਾਂ ਅਨੁਸਾਰ ਇਨ੍ਹਾਂ ਅਧਿਕਾਰੀਆਂ ਨੇ ਕਈ ਲੋਕਾਂ ਨੂੰ ਇਮੀਗਰੇਸ਼ਨ ਦੇਣ ਲਈ ਰਿਸ਼ਵਤ ਲਈ।

ਪੁਲੀਸ ਨੇ ਇਸ ਵਾਰੇ ਸਬੂਤ ਇਕੱਠੇ ਕਰਨ ਲਈ ਕਈ ਢੰਗ ਵਰਤੇ ਜਿਨ੍ਹਾਂ ਅਧਿਕਾਰੀਆਂ ਉਪਰ ਚਾਰਜ ਲਾਏ ਗਏ ਹਨ ਉਹ ਦਸ ਸਾਲ ਤੋਂ ਵਿਭਾਗ 'ਚ ਕੰਮ ਕਰ ਰਹੇ ਹਨ। ਸਿਡਨੀ ਕੋਹਿਨ ਅਤੇ ਡਾਨਾ ਰੇਜਲ ਨਾਂ ਦੇ ਇਨ੍ਹਾਂ ਵਿਅਕਤੀਆਂ ਨੂੰ 15 ਜਨਵਰੀ ਨੂੰ ਅਦਾਲਤ 'ਚ ਪੇਸ਼ ਹੋਣ ਲਈ ਕਿਹਾ ਗਿਆ ਹੈ।

ਇਕ 'ਤੇ ਦੋਸ਼ ਹੈ ਕਿ ਉਸਨੇ ਇਕ ਵਿਅਕਤੀ ਨੂੰ ਪੱਕੇ ਤੌਰ 'ਤੇ ਕੈਨੇਡਾ 'ਚ ਰਹਿਣ ਦੀ ਇਜਾਜ਼ਤ ਦੇਣ ਲਈ 25 ਹਜ਼ਾਰ ਡਾਲਰ ਲਏ।

ਆਰ. ਸੀ. ਐਮ. ਪੀ. ਨੇ ਦੂਜੇ ਅਧਿਕਾਰੀ ਉਤੇ ਦੋਸ਼ ਲਾਏ ਹਨ ਕਿ ਉਸ ਨੇ ਇਕ ਗੈਰ ਕਾਨੂੰਨੀ ਇਮੀਗਰੇਸ਼ਨ ਸਕੀਮ 'ਤੇ ਕੰਮ ਕਰਨ ਲਈ ਲਗਭਗ 56 ਹਜ਼ਾਰ ਡਾਲਰ ਦੇ ਤੋਹਫੇ ਪ੍ਰਾਪਤ ਕੀਤੇ ਅਤੇ ਜਾਹਲੀ ਡਾਕੂਮੈਂਟਾਂ ਦੇ ਆਧਾਰ 'ਤੇ ਕੰਮ ਕੀਤਾ।

# ਰਾਜੀਵ ਨੂੰ ਸਿਰਫ 200 ਲੋਕ ਸੁਣਨ ਆਏ

ਦਾਰਜੀਲਿੰਗ — ਪੱਛਮੀ ਬੰਗਾਲ 'ਚ ਆਪਣੀ ਪਾਰਟੀ ਦੇ ਹੱਕ 'ਚ ਪ੍ਰਚਾਰ ਕਰਨ ਗਏ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੂੰ ਉਸ ਵੇਲੇ ਨਿਰਾਸ਼ਾ ਦਾ ਸਾਹਮਣਾ ਕਰਨਾ ਪਿਆ, ਜਦ ਦਾਰਜੀਲਿੰਗ 'ਚ ਉਹਦੇ ਇਕ ਭਾਸ਼ਣ ਨੂੰ ਸਿਰਫ 200 ਲੋਕ ਸੁਣਨ ਆਏ। ਇਨ੍ਹਾਂ 200 ਵਿਚੋਂ ਅੱਧੇ ਨਾਲੋਂ ਜ਼ਿਆਦਾ ਬੱਚੇ ਅਤੇ ਇਸਤਰੀਆਂ ਸਨ।

ਦਾਰਜੀਲਿੰਗ 'ਚ ਪ੍ਰਧਾਨ ਮੰਤਰੀ ਦੀ ਇਸ ਫੇਰੀ ਦਾ ਗੋਰਖਾ ਨੈਸ਼ਨਲ ਫਰੰਟ ਨੇ ਪੂਰੀ ਤਰ੍ਹਾਂ ਬਾਈਕਾਟ ਕੀਤਾ ਸੀ ਅਤੇ ਸੀ. ਪੀ. ਐਮ. ਨੇ ਵੀ ਇਸ ਵਿਚ ਕੋਈ ਹਿਸਾ ਨਹੀਂ ਲਿਆ। ਪ੍ਰਧਾਨ ਮੰਤਰੀ ਦੇ ਜਲਸੇ ਵਿਚ ਇਨੀ ਘੱਟ ਹਾਜ਼ਰੀ ਬੰਗਾਲ 'ਚ ਕਾਂਗਰਸ ਦੀ ਮਾੜੀ ਹਾਲਤ ਦੀ ਮੂੰਹ ਬੋਲਦੀ ਤਸਵੀਰ ਹੈ। ਅਗਲੇ ਸਾਲ ਮਾਰਚ 'ਚ ਇਥੇ ਚੋਣਾਂ ਹੋਣ ਦੀ ਸੰਭਾਵਨਾ ਹੈ।

# 5 ਉਘੇ ਪੰਜਾਬੀ ਸਾਹਿਤਕਾਰਾਂ ਨੂੰ ਸਨਮਾਨਣ ਦਾ ਫੈਸਲਾ

ਲੁਧਿਆਣਾ — ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਨੇ ਪੰਜ ਉਘੇ ਪੰਜਾਬੀ ਸਾਹਿਤਕਾਰਾਂ ਨੂੰ "ਕਰਤਾਰ ਸਿੰਘ ਧਾਲੀਵਾਲ ਐਵਾਰਡ" ਦੇਣ ਦਾ ਫੈਸਲਾ ਕੀਤਾ ਹੈ। ਅਕਾਡਮੀ ਦੇ ਜਨਰਲ ਸਕੱਤਰ ਡਾ. ਪਰਮਿੰਦਰ ਸਿੰਘ ਨੇ ਦੱਸਿਆ ਕਿ ਪ੍ਰੋ: ਪ੍ਰੀਤਮ ਸਿੰਘ ਦੀ ਪ੍ਰਧਾਨਗੀ ਹੇਠ ਇਕ ਉਚ-ਪੱਧਰੀ ਕਮੇਟੀ ਨੇ ਸਾਲ '86 ਦੇ ਐਵਾਰਡ ਦੇਣ ਲਈ ਸਰਵ ਸ੍ਰੀ ਸੰਤ ਸਿੰਘ ਸੇਖੋਂ, ਦਵਿੰਦਰ ਸਤਿਆਰਥੀ, ਜਸਵੰਤ ਸਿੰਘ ਕੰਵਲ, ਕੁਲਵੰਤ ਸਿੰਘ ਵਿਰਕ ਅਤੇ ਡਾ. ਹਰਿਭਜਨ ਸਿੰਘ ਨੂੰ ਚੁਣਿਆ ਹੈ। ਐਵਾਰਡ ਵਜੋਂ ਹਰੇਕ ਲੇਖਕ ਨੂੰ 5100 ਰੁਪਏ, ਰੋਲ ਆਫ ਆਨਰ ਤੇ ਤਸ਼ਤਰੀ ਦਿੱਤੀ ਜਾਵੇਗੀ।

ਇਹ ਐਵਾਰਡ ਪਟਿਆਲਾ ਜ਼ਿਲੇ ਦੇ ਪਿੰਡ ਰੱਖੜਾ ਦੇ ਦਰਸ਼ਨ ਸਿੰਘ ਧਾਲੀਵਾਲ ਨੇ ਆਪਣੇ ਪਿਤਾ ਦੀ ਯਾਦ 'ਚ ਕਾਇਮ ਕੀਤੇ ਹਨ। ਸ. ਦਰਸ਼ਨ ਸਿੰਘ ਇਸ ਸਮੇਂ ਅਮਰੀਕਾ ਵਿਚ ਰਹਿੰਦੇ ਹਨ।

# ਜੇਲ੍ਹ 'ਚ ਰਹਿਣ ਤੋਂ ਬਾਅਦ ਭਾਰਤੀ ਯਾਤਰੂ ਵਾਪਸ ਪਰਤਿਆ

ਵੈਨਕੂਵਰ — ਭਾਰਤ ਤੋਂ ਕੈਨੇਡਾ ਦੀ ਸੈਰ ਕਰਨ ਆਇਆ ਰਵਿੰਦਰ ਸ਼ਰਮਾ ਇਮੀਗਰੇਸ਼ਨ ਅਧਿਕਾਰੀਆਂ ਰਾਹੀਂ ਕੁਝ ਦਿਨ ਜੇਲ੍ਹ 'ਚ ਰਹਿ ਕੇ ਵਾਪਸ ਦੇਸ਼ ਪਰਤ ਗਿਆ ਹੈ।

ਰਵਿੰਦਰ ਸ਼ਰਮਾ ਜੋ ਕਿ 12 ਨਵੰਬਰ ਨੂੰ ਵੈਨਕੂਵਰ ਪੁਜਿਆ, ਇਮੀਗਰੇਸ਼ਨ ਅਧਿਕਾਰੀਆਂ ਦੀ ਤਸੱਲੀ ਨਾ ਕਰਵਾ ਸਕਿਆ। ਅਧਿਕਾਰੀਆਂ ਅਨੁਸਾਰ ਭਾਵੇਂ ਕਿ ਸ਼ਰਮਾ ਕੋਲ ਕੈਨੇਡਾ ਦਾ ਵੀਜ਼ਾ ਸੀ ਪਰ ਉਸ ਦਾ ਪਾਸਪੋਰਟ ਸਹੀ ਨਹੀਂ ਸੀ, ਜਿਸ ਤੋਂ ਸ਼ੱਕ ਪੈਦਾ ਹੁੰਦੀ ਹੈ।

ਉਸ ਨੂੰ ਔਕਾਲਾ ਦੀ ਜੇਲ੍ਹ 'ਚ ਬੰਦ ਕਰ ਦਿੱਤਾ ਗਿਆ ਅਤੇ ਉਹਨੇ ਅਪੀਲ ਕਰਨ ਦੀ ਸਕੀਮ ਬਣਾਈ। ਸ਼ਰਮਾ ਦਾ ਕਹਿਣਾ ਸੀ ਕਿ ਜੇਲ੍ਹ 'ਚ ਉਹਦੇ ਨਾਲ ਬੁਰਾ ਸਲੂਕ ਕੀਤਾ ਗਿਆ।

ਸ਼ਰਮਾ ਦੇ ਵਾਪਸ ਜਾਣ ਤੋਂ ਬਾਅਦ ਉਹਦੇ ਵਕੀਲ ਜੌਹਨ ਟੈਲਰ ਨੇ ਕਿਹਾ ਕਿ ਉਹ ਭਾਰਤ 'ਚ ਆਪਣੇ ਬਿਜ਼ਨਿਸ ਕਰਕੇ ਵਾਪਸ ਗਿਆ ਹੈ ਵਕੀਲ ਅਨੁਸਾਰ ਉਹ ਸਿਰਫ ਛੁਟੀਆਂ ਬਿਤਾਣ ਆਇਆ ਸੀ।

ਸ਼ਰਮਾ ਨੇ ਜਾਂਦੇ ਹੋਏ ਕਿਹਾ ਕਿ ਮੈਨੂੰ ਅਪਰਾਧੀਆਂ ਵਾਂਗ ਰੱਖਿਆ ਗਿਆ। ਜੇ ਕੈਨੇਡਾ ਕੁਝ ਦੇਸ਼ਾਂ ਵਿਚੋਂ ਵਿਜ਼ਟਰ ਨਹੀਂ ਚਾਹੁੰਦਾ ਤਾਂ ਉਨ੍ਹਾਂ ਨੂੰ ਦੱਸਣਾ ਚਾਹੀਦਾ ਹੈ ਪਰ ਇਨਾ ਭੈੜਾ ਸਲੂਕ ਨਹੀਂ ਕਰਨਾ ਚਾਹੀਦਾ।

# ਬੱਸ ਖੱਡ 'ਚ ਡਿਗਣ ਨਾਲ 40 ਹਲਾਕ

ਚੰਡੀਗੜ੍ਹ — ਸ਼ਿਮਲਾ ਦੇ ਨੇੜੇ ਇਕ ਬੱਸ ਦੇ ਖੱਡ ਵਿਚ ਡਿਗਣ ਨਾਲ 40 ਬੰਦੇ ਮਰਨ ਅਤੇ 10 ਤੋਂ ਵੱਧ ਜ਼ਖਮੀ ਹੋਣ ਦੀ ਖਬਰ ਹੈ।

ਇਹ ਬੱਸ ਸ਼ਿਮਲਾ ਜਾ ਰਹੀ ਸੀ ਕਿ ਭਾਰੀ ਬਰਫਬਾਰੀ ਹੋਣ ਕਰਕੇ 350 ਮੀਟਰ ਡੂੰਘੀ ਖੱਡ ਵਿਚ ਜਾ ਡਿੱਗੀ। ਜ਼ਖਮੀਆਂ ਨੂੰ ਨੇੜੇ ਦੇ ਹਸਪਤਾਲ ਦਾਖਲ ਕਰਾਇਆ ਗਿਆ ਹੈ। ਹਿਮਾਚਲ ਦੇ ਮੁੱਖ ਮੰਤਰੀ ਨੇ ਇਸ ਹਾਦਸੇ 'ਤੇ ਡੂੰਘਾ ਦੁੱਖ ਪ੍ਰਗਟ ਕੀਤਾ ਹੈ ਅਤੇ ਮਰਨ ਵਾਲਿਆਂ ਦੇ ਪ੍ਰੀਵਾਰ ਲਈ ਮਾਲੀ ਸਹਾਇਤਾ ਦਾ ਐਲਾਨ ਕੀਤਾ ਹੈ।

# ਖੁੱਡਾ ਬੱਸ ਕਤਲ ਕਾਂਡ ਦੋ ਦੋਸ਼ੀ ਗ੍ਰਿਫਤਾਰ

ਚੰਡੀਗੜ੍ਹ— ਪੰਜਾਬ ਪੁਲੀਸ ਨੇ 30 ਨਵੰਬਰ ਨੂੰ ਟਾਂਡਾ ਨੇੜੇ ਹੋਏ ਖੁੱਡਾ ਬੱਸ ਕਤਲ ਕਾਂਡ ਦੇ ਚਾਰ ਦੋਸ਼ੀਆਂ ਵਿਚੋਂ ਦੋ ਨੂੰ ਗ੍ਰਿਫਤਾਰ ਕਰ ਲੈਣ ਦਾ ਦਾਅਵਾ ਕੀਤਾ ਹੈ।

ਫੜੇ ਗਏ ਦੋਸ਼ੀਆਂ ਦੇ ਨਾਂ ਮਨਜੀਤ ਸਿੰਘ ਉਰਫ਼ ਭੰਡਾ ਅਤੇ ਜਸਵਿੰਦਰ ਸਿੰਘ ਦੱਸੇ ਗਏ ਹਨ। ਪੰਜਾਬ ਪੁਲੀਸ ਦੇ ਇਕ ਬੁਲਾਰੇ ਅਨੁਸਾਰ ਇਸ ਕਤਲ ਕਾਂਡ ਦੇ ਦੂਜੇ ਦੋਨੋਂ ਦੋਸ਼ੀਆਂ ਦਾ ਵੀ ਪਤਾ ਲਾ ਲਿਆ ਗਿਆ ਹੈ ਅਤੇ ਉਨ੍ਹਾਂ ਨੂੰ ਵੀ ਛੇਤੀ ਹੀ ਗ੍ਰਿਫਤਾਰ ਕਰ ਲਿਆ ਜਾਏਗਾ।

ਇਸ ਗੋਲੀ ਕਾਂਡ ਵਿਚ ਚਾਰ ਹਥਿਆਰਬੰਦ ਅਤਿਵਾਦੀਆਂ ਨੇ ਜਿਲ੍ਹਾ ਹੁਸ਼ਿਆਰਪੁਰ ਦੇ ਪਿੰਡ ਖੁੱਡਾ ਨੇੜੇ ਇਕ ਬੱਸ ਨੂੰ ਅਗਵਾ ਕਰ ਲਿਆ ਸੀ ਅਤੇ ਇਕੋ ਫਿਰਕੇ ਦੇ ਲਗਭਗ 25 ਵਿਅਕਤੀਆਂ ਨੂੰ ਗੋਲੀ ਮਾਰ ਕੇ ਕਤਲ ਕਰ ਦਿੱਤਾ ਸੀ।

# ਦੋ ਸਿੱਖਾਂ ਨੂੰ ਬ੍ਰਿਟੇਨ 'ਚ ਸਖਤ ਸਜ਼ਾ

ਬਰਮਿੰਘਮ — ਬਰਮਿੰਘਮ ਦੀ ਇਕ ਅਦਾਲਤ ਨੇ ਭਾਰਤ ਦੇ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੂੰ ਇੰਗਲੈਂਡ ਦੌਰੇ ਸਮੇਂ ਕਤਲ ਕਰਨ ਦੀ ਸਾਜ਼ਸ਼ ਰਚਣ ਦੇ ਦੋਸ਼ 'ਚ ਦੋ ਸਿੱਖਾਂ ਨੂੰ ਕਰਮਵਾਰ 16 ਸਾਲ ਅਤੇ 14 ਸਾਲ ਜੇਲ੍ਹ ਦੀ ਸਜ਼ਾ ਸੁਣਾਈ ਹੈ।

ਇਨ੍ਹਾਂ ਵਿਅਕਤੀਆਂ ਨੇ ਕਤਲ ਕਰਨ ਲਈ ਜਿਨ੍ਹਾਂ ਗੋਰਿਆਂ ਨੂੰ ਭਾੜੇ 'ਤੇ ਲਿਆ ਸੀ, ਉਹ ਪੁਲੀਸ ਦੇ ਬੰਦੇ ਨਿਕਲੇ। ਉਨ੍ਹਾਂ ਦੀ ਠੋਸ ਗਵਾਹੀ ਨੇ ਇਨ੍ਹਾਂ ਨੂੰ ਸਖਤ ਸਜ਼ਾ ਦਿਵਾਈ। ਇਸ ਤੋਂ ਲਗਦਾ ਹੈ ਕਿ ਬ੍ਰਿਟੇਨ ਨੇ ਅਤਿਵਾਦੀਆਂ ਪ੍ਰਤੀ ਸਖਤ ਰਵੱਈਆ ਅਖਤਿਆਰ ਕਰਨਾ ਸ਼ੁਰੂ ਕਰ ਦਿੱਤਾ ਹੈ।

# ਜੈਪੁਰ ਦੀ ਸੰਸਥਾ ਵਿਚੋਂ ਕਰੋੜਾਂ ਰੁਪੈ ਦੇ ਇਤਿਹਾਸਕ ਦਸਤਾਵੇਜ਼ ਗਾਇਬ

ਜੈਪੁਰ — ਟੌਂਕ ਦੀ ਅਰਬੀ-ਫਾਰਸੀ ਖੋਜ ਸੰਸਥਾ ਵਿਚ ਰਖੇ ਕਰੋੜਾਂ ਰੁਪਏ ਦੇ ਇਤਿਹਾਸਕ ਦਸਤਾਵੇਜ਼ ਰਹੱਸਮਈ ਢੰਗ ਨਾਲ ਗਾਇਬ ਹੋ ਗਏ ਹਨ। ਇਨ੍ਹਾਂ ਦਸਤਾਵੇਜ਼ਾਂ ਵਿਚ ਦੋ ਹਜ਼ਾਰ ਸਾਲ ਪਰਾਣੀ ਇਸਲਾਮੀ ਮਜ਼ਹਬ ਨਾਲ ਜੁੜੀ ਦੁਰਲੱਭ ਬੰਸਾਵਲੀ ਅਤੇ ਬਾਦਸ਼ਾਹ ਅਕਬਰ ਦਾ ਉਹ ਸ਼ਾਹੀ ਫੁਰਮਾਨ ਸ਼ਾਮਲ ਹੈ ਜਿਹੜਾ ਉਨ੍ਹਾਂ ਨੇ ਟੌਂਕ ਦੇ ਨਵਾਬ ਵਜ਼ੀਰੂ ਦੌਲਾ ਲਈ ਜਾਰੀ ਕੀਤਾ ਸੀ। ਇਨ੍ਹਾਂ ਇਤਿਹਾਸਕ ਦਸਤਾਵੇਜ਼ਾਂ ਦੇ ਗਾਇਬ ਹੋਣ ਦੀ ਜਾਣਕਾਰੀ ਟੌਂਕ ਪੁਲਸ ਨੂੰ ਉਸ ਸਮੇਂ ਮਿਲੀ ਜਦੋਂ ਸ਼ੋਧ ਸੰਸਥਾ ਦੇ ਨਿਰਦੇਸ਼ਕ ਸ਼ੌਕਤ ਅਲੀ ਨੇ 19 ਨਵੰਬਰ ਨੂੰ ਕੋਤਵਾਲੀ ਪੁਲਸ ਥਾਣੇ ਵਿਚ ਰਿਪੋਰਟ ਦਰਜ ਕਰਾਈ। ਸ੍ਰੀ ਖਾਨ ਅਨੁਸਾਰ ਮਰਹੂਮ ਨਵਾਬ ਇਸਰਾਈਲ ਅਲੀ ਖਾਂ ਦਾ ਭਾਣਜਾ ਅਜੀਜ਼ ਮੀਆਂ, ਉਨ੍ਹਾਂ ਦੀ ਪਤਨੀ ਅਜੀਜ਼ਨਿਸਾ ਤੋਂ ਇਹ ਦਸਤਾਵੇਜ਼ ਜਾਰਡਨ ਦੇ ਸ਼ਾਹ ਨੂੰ ਦਿਖਾਉਣ ਦੇ ਬਹਾਨੇ ਲੈ ਗਿਆ ਅਤੇ ਹੁਣ ਵਾਪਸ ਨਹੀਂ ਕਰ ਰਿਹਾ। ਕੇਸ ਦਰਜ ਹੁੰਦਿਆਂ ਹੀ ਟੌਂਕ ਪੁਲਸ ਹਰਕਤ ਵਿਚ ਆਈ। ਪੁਲਸ ਕਪਤਾਨ ਆਦਿਲ ਖੰਨਾ ਦੀ ਅਗਵਾਈ ਵਿਚ ਖੋਜਬੀਣ ਸ਼ੁਰੂ ਹੋਈ। ਰਿਪੋਰਟ ਦਰਜ ਹੋਣ ਦੇ 24 ਘੰਟਿਆਂ ਬਾਅਦ ਹੀ ਪੁਲਸ ਨੇ ਅਕਬਰ ਦਾ ਸ਼ਾਹੀ ਫੁਰਮਾਨ ਤਾਂ ਬਰਾਮਦ ਕਰ ਲਿਆ ਪਰ ਦੁਰਲੱਭ ਬੰਸਾਵਲੀ (ਸਿਜਰਾ) ਅਜੇ ਵੀ ਗਾਇਬ ਹੈ।

ਪਤਾ ਲੱਗਾ ਹੈ ਕਿ ਸਮੱਗਲਰ ਇਸ ਬੰਸਾਵਲੀ ਨੂੰ ਹਥਿਆਉਣ ਦੀ ਦੌੜ ਵਿਚ ਹਨ। ਪੁਲਸ ਨੇ ਜਿਸ ਸ਼ਾਹੀ ਫੁਰਮਾਨ ਨੂੰ ਬਰਾਮਦ ਕੀਤਾ ਹੈ ਉਸ ਦੀ ਕੀਮਤ ਸਮੱਗਲਰਾਂ ਦੇ ਬਾਜ਼ਾਰ ਵਿਚ 50 ਲੱਖ ਦੇ ਕਰੀਬ ਮੰਨੀ ਜਾਂਦੀ ਹੈ ਜਦ ਕਿ ਦੁਰਲੱਭ ਬੰਸਾਵਲੀ ਦੀ ਕੀਮਤ ਉਸ ਤੋਂ ਕਿਤੇ ਵੱਧ ਹੈ

ਬੰਸਾਵਲੀ ਦੀ ਇਤਿਹਾਸਕਤਾ ਦਾ ਅੰਦਾਜ਼ਾ ਇਸੇ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਦੋ ਹਜ਼ਾਰ ਸਾਲ ਪੁਰਾਣੇ ਇਸ ਦਸਤਾਵੇਜ਼ ਵਿਚ ਪੈਗੰਬਰ ਆਦਮ ਅਲ ਇਸਲਾਮ ਤੋਂ ਲੈ ਕੇ ਹਜ਼ਰਤ ਮੁਹੰਮਦ ਸੱਲਾਹੋ ਅਲਹਵਸੱਲਮ ਤੱਕ ਦੀਆਂ ਪੀੜ੍ਹੀਆਂ ਦਾ ਬਿਓਰਾ ਲਿਖਿਆ ਹੋਇਆ ਹੈ। ਇਹ ਬੰਸਾਵਲੀ 45 ਫੁੱਟ ਲੰਮੀ ਸੁਨਹਿਰੀ ਮੀਨਾਕਾਰੀ ਨਾਲ ਸਜੀ ਹੋਈ ਹੈ। ਉਸ ਤੇ ਦੁਨੀਆਂ ਭਰ ਦੇ ਸਮੱਗਲਰਾਂ ਦੀਆਂ ਅੱਖਾਂ ਲੱਗੀਆਂ ਹੋਈਆਂ ਹਨ ਪੁਲਸ ਸੂਤਰਾਂ ਅਨੁਸਾਰ ਬੰਸਾਵਲੀ ਨੂੰ ਜੈਪੁਰ ਅਤੇ ਦਿੱਲੀ ਦੇ ਸਮੱਗਲਰਾਂ ਕੋਲ ਸੌਦੇਬਾਜ਼ੀ ਲਈ ਲੈਜਾਇਆ ਗਿਆ। ਇਕ ਨਾਮੀ ਸਮੱਗਲਰ ਨੇ ਇਸ ਨੂੰ ਖਰੀਦਣ ਵਿਚ ਡੂੰਘੀ ਦਿਲਚਸਪੀ ਲਈ। ਇਸ ਸਮੱਗਲਰ ਨੇ ਇਸ ਦੇ 30 ਲੱਖ ਰੁਪਏ ਲਾਏ। ਪਰ ਸੂਤਰਾਂ ਨੇ ਦੱਸਿਆ ਕਿ ਸੌਦਾ ਸਿਰੇ ਨਹੀਂ ਚੜ੍ਹਿਆ।

ਬੰਸਾਵਲੀ ਦੇ ਬਰਾਮਦਗੀ ਲਈ ਹੁਣ ਟੌਂਕ ਪੁਲਸ ਦਿੱਲੀ ਸਹਿਤ ਦੂਜੇ ਸ਼ਹਿਰਾਂ ਵਿਚ ਗਈ ਹੈ। ਪੁਲਸ ਦੀ ਸੂਚਨਾ ਅਨੁਸਾਰ ਇਨ੍ਹਾਂ ਇਤਿਹਾਸਕ ਦਸਤਾਵੇਜ਼ਾਂ ਦੀ ਚੋਰੀ ਵਿਚ ਖੋਜ ਸੰਸਥਾ ਦੇ ਕਿਸੇ ਕਰਮਚਾਰੀ ਦਾ ਹੱਥ ਵੀ ਹੋ ਸਕਦਾ ਹੈ।

THE CANADA DARPAN
(Punjabi Weekly Newspaper)
P.O.BOX 265
Surrey, B.C. V3T 4W8
Chief Editor: (Hon.) DARSHAN GILL
Art: N. DHALIWAL
All office holders of CANADA DARPAN are honorary associates.
'ਕੈਨੇਡਾ ਦਰਪਣ' ਵਿਚ ਛਪੀਆਂ ਰਚਨਾਵਾਂ ਲਈ ਲੇਖਕ ਆਪ ਜ਼ਿੰਮੇਂਵਾਰ ਹਨ। ਐਡੀਟਰ ਜਾਂ ਪਬਲਿਸ਼ਰ ਦਾ ਉਹਨਾਂ ਵਿਚ ਦਿੱਤੇ ਵਿਚਾਰਾਂ ਨਾਲ ਸਹਿਮਤ ਹੋਣਾ ਜ਼ਰੂਰੀ ਨਹੀਂ।
Ph. 581-4473

# ਦਿੱਲੀ ਦਾ ਮਾਰਚ - ਇਕ ਮੁਬਾਰਕ ਕਦਮ

19 ਦਸੰਬਰ ਨੂੰ ਨਵੀਂ ਦਿੱਲੀ ਵਿਚ ਹਿੰਦੂ, ਸਿੱਖਾਂ ਅਤੇ ਮੁਸਲਮਾਨਾਂ ਵਲੋਂ ਜੋ ਸਾਂਝਾ ਜਲੂਸ **'ਫਿਰਕੂ ਏਕਤਾ ਕਮੇਟੀ'** ਦੇ ਪ੍ਰਬੰਧ ਹੇਠ ਹਜ਼ਾਰਾਂ ਦੀ ਗਿਣਤੀ ਵਿਚ 'ਭਾਰਤ ਇਕ ਹੈ' 'ਭਾਰਤ ਇਕ ਰਹੇਗਾ'' ਅਤੇ 'ਅਤਿਵਾਦ ਦਾ ਟਾਕਰਾ ਲੋਕ ਏਕਤਾ ਹੈ' ਆਦਿ ਦੇ ਨਾਅਰੇ ਲਾਉਂਦਾ ਨਿਕਲਿਆ, ਇਹ ਭਾਰਤ ਦੇ ਕਰੋੜਾਂ ਲੋਕਾਂ ਦੀ ਦਿੱਲੀ ਤਮੰਨਾ ਦੀ ਤਰਜਮਾਨੀ ਕਰਦਾ ਹੈ।

ਇਹ ਭਾਰਤ ਦੇ ਹਰ ਬੱਚੇ, ਹਰ ਬਜ਼ੁਰਗ, ਹਰ ਕਾਮੇਂ-ਕਿਸਾਨ ਅਤੇ ਹਰ ਮੁਲਾਜ਼ਮ ਦੀ ਇਹ ਇਛਾ ਹੈ ਕਿ ਸਾਡਾ ਦੇਸ਼ ਫਿਰਕੂ ਦੰਗਿਆਂ ਤੋਂ ਮੁਕਤ ਹੋ ਕੇ ਅਗੇ ਵਧ ਸਕੇ। ਇਸ ਨਿਰੋਈ ਇਛਾ ਨੂੰ ਸੱਟ ਮਾਰਨ ਵਾਲੀਆਂ ਜੋ ਕਾਲੀਆਂ ਸ਼ਕਤੀਆਂ ਹਨ, ਉਹ ਅੱਜ ਦੇਸ਼ ਦੇ ਕੋਨੇ ਕੋਨੇ ਵਿਚ ਕਲਜੋਗਣੀ-ਨਾਚ ਨੱਚ ਰਹੀਆਂ ਹਨ। ਇਨ੍ਹਾਂ ਕਾਲੀਆਂ ਸ਼ਕਤੀਆਂ ਨੂੰ ਇਕ ਤਾਂ ਭਾਰਤ ਦੀ ਸਰਮਾਏਦਾਰੀ - ਜਾਗੀਰਦਾਰੀ ਹੱਲਾਸ਼ੇਰੀ ਦੇ ਰਹੀ ਹੈ ਤਾਂ ਜੋ ਲੋਕ ਆਪਸ ਵਿਚ ਲੜਦੇ, ਮਰਦੇ ਰਹਿਣ, ਅਤੇ ਉਹ ਲੋਕਾਂ ਦੀ ਮਿਹਨਤ ਦੀ ਲੁੱਟ ਕਰੀ ਜਾਂਦੇ ਰਹਿਣ ਅਤੇ ਰਾਜ ਗੱਦੀ ਉਪਰ ਕਬਜ਼ਾ ਕਰੀ ਰਖਣ। ਦੂਜੇ ਪਾਸੇ ਇਨ੍ਹਾਂ ਮੰਤਵਾਂ ਲਈ ਹੀ ਸਾਮਰਾਜੀ ਸ਼ਕਤੀਆਂ ਵੱਖੋ ਵੱਖ 'ਸਵੈ-ਸੇਵੀ ਸੰਸਥਾਵਾਂ' ਰਾਹੀਂ ਲੱਖਾਂ ਕਰੋੜਾਂ ਵਿਚ ਧਨ, ਕਈ ਤਰ੍ਹਾਂ ਦੀਆਂ ਫਿਰਕੂ, ਇਲਾਕਾਈ ਅਤੇ ਸਮਾਜੀ ਜੱਥੇਬੰਦੀਆਂ ਨੂੰ ਦੇ ਰਹੀਆਂ ਹਨ, ਅਤੇ ਉਨ੍ਹਾਂ ਤੋਂ ਦੇਸ਼ ਦੀ ਏਕਤਾ ਨੂੰ ਖੇਰੂੰ ਖੇਰੂੰ ਕਰਨ ਲਈ ਅਤੇ ਲੋਕਾਂ ਦੀ ਸ਼ਕਤੀ ਨੂੰ ਵੰਡਣ ਦਾ ਕੰਮ ਲੈ ਰਹੀਆਂ ਹਨ। ਏਸੇ ਕਾਰਨ ਪੰਜਾਬ ਵਿਚ ਦੇ ਵੱਖਵਾਦੀ, ਆਸਾਮ ਵਿਚ ਦੇ ਵੱਖਵਾਦੀ, ਗੋਰਖਾਲੈਂਡੀ, ਝਾੜਖੰਡੀ, ਆਦਿ ਵੱਖਵਾਦੀ ਲਹਿਰਾਂ ਖਰੂਦ ਪਾ ਰਹੀਆਂ ਹਨ।

ਇਹ ਸਾਜ਼ਸ਼ ਇੰਨੀ ਗੰਭੀਰ ਹੈ ਕਿ ਸਾਮਰਾਜੀਆਂ ਦੇ ਏਜੰਟ ਭਾਰਤ ਨੂੰ ਢਾਅ ਲਾਉਣ ਲਈ ਬਦੇਸ਼ਾਂ ਵਿਚ ਵੀ ਆਪਣੀਆਂ ਸਾਜ਼ਸ਼ਾਂ ਰਚਕੇ ਕੁਲਹਿਣੀਆਂ ਕਾਰਵਾਈਆਂ ਕਰਨ ਦੇ ਸਮਰੱਥ ਹੋਏ। ਹੁਣ ਜਦੋਂ ਕਿ ਇੰਗਲੈਂਡ ਅਤੇ ਅਮਰੀਕਾ ਵਿਚ ਇਨ੍ਹਾਂ ਸਾਜ਼ਸ਼ਾਂ ਦੇ ਕੁਝ ਪਾਤਰ ਲੰਬੀਆਂ ਕੈਦਾਂ ਪਾ ਚੁੱਕੇ ਹਨ ਅਤੇ ਕੈਨੇਡਾ ਦੀਆਂ ਤਿੰਨ ਅਦਾਲਤਾਂ ਵਿਚ ਕੁਝ ਹੋਰ ਆਪਣੇ ਕੇਸਾਂ ਦੀਆਂ ਤਾਰੀਖਾਂ ਦੀ ਇੰਤਜ਼ਾਰ ਵਿਚ ਹਨ। ਪ੍ਰੰਤੂ ਇਨ੍ਹਾਂ ਨੂੰ ਸ਼ਹਿ ਦੇਣ ਵਾਲੀਆਂ ਸਾਮਰਾਜੀ ਸ਼ਕਤੀਆਂ ਹੁਣ ਉਨ੍ਹਾਂ ਲਈ ਇਨਸਾਫ ਦੀ ਤੱਕੜੀ ਫੜਕੇ ਨਿਰਪੱਖਤਾ ਦਾ ਵਿਖਾਵਾ ਕਰ ਰਹੀਆਂ ਹਨ ਅਤੇ

ਇਨ੍ਹਾਂ ਨੂੰ ਬਦੇਸ਼ਾਂ ਵਿਚ ਭੂਹੇ ਚਾੜਨ ਵਾਲੇ ਜਨੂੰਨੀ ਅਖਬਾਰ 'ਚੜ੍ਹ ਜਾ ਬੱਚਾ ਸੂਲੀ' ਦੇ ਗੀਤ ਗਾ ਗਾ ਇਨ੍ਹਾਂ ਨੂੰ ਅਗੇ ਬਲਦੀ ਦੇ ਬੂਥੇ ਦੇ ਕੇ, ਆਪਣੀ ਚਾਂਦੀ ਖਰੀ ਕਰ ਚੁੱਕੇ ਹਨ ਅਤੇ ਰਾਤ ਨੂੰ ਨਸ਼ੇ ਵਿਚ ਚੂਰ ਹੋ ਕੇ ਘੁਰਾੜੇ ਮਾਰ ਬੇਸੁਰਤ ਹੋ ਸੌਂ ਜਾਂਦੇ ਰਹੇ ਹਨ।

ਅਸੀਂ ਦਿੱਲੀ ਵਿਚ ਦੀ ਫਿਰਕੂ ਏਕਤਾ ਦੀ ਇਸ ਸ਼ਾਨਦਾਰ ਮਿਸਾਲ ਦੇ ਸਿੱਟਿਆਂ ਤੋਂ ਪ੍ਰੇਰਤ, ਇਥੇ ਭਾਰਤੀ ਲੋਕਾਂ ਦੀਆਂ, ਉਸ ਤਰ੍ਹਾਂ ਦੀਆਂ ਹੀ ਫਿਰਕੂ ਏਕਤਾ ਦੀਆਂ ਭਾਵਨਾਵਾਂ ਨੂੰ ਸੁਰਜੀਤ ਹੋਇਆ ਦੇਖਣਾ ਚਾਹੁੰਦੇ ਹਾਂ। ਇਸ ਵਿਚ ਕੋਈ ਸ਼ੱਕ ਨਹੀਂ ਕਿ ਕੈਨੇਡਾ ਵਿਚ ਅਤੇ ਬਾਕੀ ਦੇਸ਼ਾਂ ਵਿਚ ਦੇ 99 ਫੀਸਦੀ ਭਾਰਤੀ ਮੁੱਠੀ ਭਰ ਸਾਮਰਾਜੀ ਏਜੰਟਾਂ, ਹਤਿਆਰਿਆਂ, ਜਨੂੰਨੀਆਂ, ਵੱਖਵਾਦੀਆਂ ਅਤੇ ਅਤਿਵਾਦੀਆਂ ਨਾਲ ਦਿਲੋਂ ਨਫਰਤ ਕਰਦੇ ਹਨ, ਪ੍ਰੰਤੂ ਉਹ ਆਪਣੀ ਚੁੱਪ ਤੋੜ ਕੇ ਦਿੱਲੀ ਦੇ ਲੋਕਾਂ ਵਾਂਗ ਖੜੇ ਹੋ ਜਾਣ ਤਾਂ ਰਾਜਨੀਤਕ ਖੇਤਰ ਵਿਚ ਵੱਡੀ ਤਬਦੀਲੀ ਨੂੰ ਰੱਦ ਨਹੀਂ ਕੀਤਾ ਜਾ ਸਕਦਾ।

ਭਾਰਤ ਵਿਚ ਮਜ਼ਦੂਰਾਂ-ਕਿਸਾਨਾਂ, ਮੁਲਾਜ਼ਮਾਂ, ਇਸਤਰੀਆਂ, ਵਿਦਿਆਰਥੀ ਅਤੇ ਨੌਜੁਆਨਾਂ ਦੀਆਂ ਅਨੇਕਾਂ ਮੁਸ਼ਕਲਾਂ ਦੇ ਬਾਵਜੂਦ, ਉਸਰ ਰਹੀ ਏਕਤਾ ਦੀ ਉਸ ਸਮੇਂ ਅਤੀ ਲੋੜ ਹੈ ਜਦੋਂ ਹਾਕਮ ਸਰਕਾਰ ਦੀਆਂ ਸਾਰੀਆਂ ਆਰਥਿਕ ਨੀਤੀਆਂ, ਆਮ ਲੋਕਾਂ ਦੇ ਹਿੱਤਾਂ ਵਿਚ ਫੇਲ ਹੋਈਆਂ ਹਨ, ਹੁਣ ਲੋਕ ਲੋਕ ਜਮਹੂਰੀ ਨਵੇਂ ਬਦਲ ਵੱਲ ਉਲਰ ਰਹੇ ਹਨ, ਜਿਨ੍ਹਾਂ ਨੂੰ ਰੋਕਣ ਲਈ ਇਹ ਸਾਮਰਾਜੀਆਂ ਅਤੇ ਹਾਕਮਾਂ ਦੀਆਂ ਸਾਜ਼ਸ਼ਾਂ ਉਨ੍ਹਾਂ ਦੇ ਏਜੰਟਾਂ ਦੇ ਰਾਹੀਂ ਅਮਲ ਵਿਚ ਆ ਰਹੀਆਂ ਹਨ।

**ਅਸੀਂ ਦਿੱਲੀ ਦੀ ਫਿਰਕੂ ਏਕਤਾ ਕਮੇਟੀ ਨੂੰ ਇਸ ਸਮੇਂ ਮੁਬਾਰਕਬਾਦ ਦਿੰਦੇ ਹਾਂ। ਨਵੇਂ ਸਾਲ ਲਈ ਇਹ ਇਕ ਮੁਬਾਰਕ ਕਦਮ ਹੈ।**

# ਭੱਜੀਆਂ ਬਾਹਾਂ ਗਲ ਨੂੰ

**ਹਰਜੀਤ ਸਿੰਘ ਗਿੱਲ**

ਪੰਜਾਬੀ ਦੀ ਇਕ ਕਹਾਵਤ ਹੈ ਕਿ ਭੱਜੀਆਂ ਬਾਹਵਾਂ ਗਲ ਨੂੰ ਆਉਂਦੀਆਂ ਹਨ। ਬਿਲਕੁਲ ਇਹੋ ਜਿਹੇ ਹਾਲਾਤ ਹੀ ਉਸ ਸਮੇਂ ਦੇਖਣ ਨੂੰ ਆਏ ਜਦ ਅਤਿਵਾਦੀ ਸਰਗਰਮੀਆਂ ਦੇ ਅਚਾਨਕ ਵਧ ਜਾਣ ਕਰ ਕੇ ਪੰਜਾਬ ਦੇ ਕੁਝ ਜ਼ਿਲਿਆਂ ਵਿਚੋਂ ਇਕ ਫਿਰਕੇ ਦੇ ਕੁਝ ਲੋਕ ਬਾਹਰ ਜਾਣ ਲਈ ਮਜ਼ਬੂਰ ਹੋ ਗਏ ਸਨ। ਘਰੋਂ ਬੇਘਰ ਹੋ ਕੇ ਵੀ ਇਹ ਲੋਕ ਸਕੂਨ ਪ੍ਰਾਪਤ ਨਾ ਕਰ ਸਕੇ ਅਤੇ ਮੁੜ ਘਰੀਂ ਪਰਤ ਆਏ।

ਵੱਖ ਵੱਖ ਅਖਬਾਰਾਂ ਵਿਚ ਛਪੀਆਂ ਰਿਪੋਰਟਾਂ ਅਨੁਸਾਰ ਜਦ ਇਹ ਲੋਕ ਵਾਪਸ ਘਰੀਂ ਪਰਤੇ ਤਾਂ ਇਥੇ ਵਸਦੇ ਸਿਖ ਭਰਾਵਾਂ ਵਲੋਂ ਉਨ੍ਹਾਂ ਨੂੰ ਪਿਆਰ ਨਾਲ ਗਲ ਲਾਇਆ ਗਿਆ। ਕਈ ਵਾਪਸ ਮੁੜੇ ਲੋਕਾਂ ਨੇ ਦੱਸਿਆ ਕਿ ਉਹ ਹਰਿਆਣੇ ਵਿਚ ਇਹ ਸੋਚ ਕੇ ਗਏ ਸਨ ਕਿ ਉਥੇ ਸਾਡੀ ਬਰਾਦਰੀ ਦੇ ਲੋਕਾਂ ਦਾ ਬਹੁਮਤ ਹੈ, ਸ਼ਾਇਦ ਉਹ ਇਸ ਔਖੀ ਘੜੀ ਵਿਚ ਸਾਡਾ ਸਾਥ ਦੇਣਗੇ, ਸਾਡਾ ਸਹਾਰਾ ਬਣਨਗੇ। ਪਰ ਹੋਇਆ ਬਿਲਕੁਲ ਇਸ ਦੇ ਉਲਟ। ਕੁਝ ਕੁ ਦਿਨ ਤਾਂ ਇਹ ਲੋਕ ਵੱਖ ਵੱਖ ਧਰਮਸ਼ਾਲਾਵਾਂ ਆਦਿ ਵਿਚ ਟਿਕੇ, ਪਰ ਕਿੰਨੀ ਕੁ ਦੇਰ! ਆਖਰ ਨੂੰ ਤਾਂ ਜ਼ਿੰਦਗੀ ਜਿਊਣ ਲਈ ਕੁਝ ਨਾ ਕੁਝ ਕੰਮ-ਧੰਦਾ ਕਰਨਾ ਹੀ ਪੈਣਾ ਸੀ। ਪਰ ਜੋ ਹਸ਼ਰ ਕੰਮ ਧੰਦਾ ਅਤੇ ਰਿਹਾਇਸ਼ ਲੱਭਣ ਸਮੇਂ ਇਨ੍ਹਾਂ ਲੋਕਾਂ ਦਾ ਹੋਇਆ, ਉਸ ਨਾਲ ਉਨ੍ਹਾਂ ਦੇ ਸਾਰੇ ਭਰਮ ਟੁੱਟ ਗਏ।

ਇਥੇ ਇਹ ਯਾਦ ਕਰਵਾਇਆ ਜਾਂਦਾ ਹੈ ਕਿ ਜਲੰਧਰ ਪ੍ਰੈਸ ਦੇ ਇਕ ਹਿੱਸੇ ਨੇ ਇਨ੍ਹਾਂ ਲੋਕਾਂ ਦੀ ਹਿਜਰਤ ਦਾ ਆਪਣੇ ਕਾਲਮਾਂ ਵਿਚ ਬੜੇ ਭੜਕਾਊ ਤਰੀਕੇ ਨਾਲ ਜ਼ਿਕਰ ਕੀਤਾ ਸੀ। ਪਲਾਇਨ ਕਰ ਕੇ ਗਏ ਲੋਕਾਂ ਦੇ ਇੰਟਰਵਿਊ ਕੀਤੇ ਗਏ ਅਤੇ ਹਰ ਗੱਲ ਨੂੰ ਮਸਾਲੇ ਲਗਾ ਕੇ ਛਾਪਿਆ ਗਿਆ। ਇਥੋਂ ਤੱਕ ਕਿਹਾ ਗਿਆ ਕਿ ਇਹ ਲੋਕ ਆਪਣੀਆਂ ਧੀਆਂ ਭੈਣਾਂ ਦੀ ਇਜ਼ਤ ਬਚਾਉਣ ਖਾਤਰ ਹੀ ਘਰ ਛੱਡ ਆਏ ਹਨ। ਬਟਾਲੇ ਅਤੇ ਫਤਿਆਬਾਦ ਦੇ ਇਲਾਕੇ ਵਿਚੋਂ ਗਏ ਲੋਕਾਂ ਬਾਰੇ ਕਿਹਾ ਗਿਆ ਸੀ ਕਿ ਸਿੱਖ ਅਤਿਵਾਦੀ ਇਨ੍ਹਾਂ ਦੀਆਂ ਲੜਕੀਆਂ ਦੇ ਨਾਮ ਲੈ ਕੇ ਧਮਕੀਆਂ ਦਿੰਦੇ ਸਨ ਕਿ ਉਨ੍ਹਾਂ ਨੂੰ ਚੁੱਕ ਲਿਜਾਵਾਂਗੇ। ਪਰ ਇਹ ਇਲਜ਼ਾਮ ਬੇ-ਬੁਨਿਆਦ ਅਤੇ ਬੇ-ਤੁਕੇ ਸਨ ਕਿਉਂਕਿ ਭਟਕੇ ਹੋਏ ਨੌਜਵਾਨਾਂ ਉਪਰ ਹੋਰ ਭਾਵੇਂ ਕੋਈ ਵੀ ਇਲਜ਼ਾਮ ਲਗਾਇਆ ਜਾ ਸਕਦਾ ਹੋਏ ਪਰ ਬਦਇਖਲਾਕੀ ਅਤੇ ਇਹੋ ਜਿਹੀ ਇਕ ਵੀ ਮਿਸਾਲ ਸਾਰੇ ਪੰਜਾਬ ਵਿਚ ਨਹੀਂ ਦਿਤੀ ਜਾ ਸਕਦੀ। ਇਹ ਤਾਂ ਸਿਰਫ ਇਕ ਫਿਰਕੇ ਵਿਚ ਭੜਕਾਹਟ ਪੈਦਾ ਕਰਨ ਲਈ ਆਪੇ ਘੜਿਆ ਗਿਆ ਇਕ ਝੂਠ ਸੀ ਇਸ ਦਾ ਪ੍ਰਤੱਖ ਪ੍ਰਮਾਣ ਵਾਪਸ ਪਰਤੇ ਲੋਕਾਂ ਨੂੰ ਪੁੱਛਣ 'ਤੇ ਮਿਲਦਾ ਹੈ।

ਪਲਾਇਨ ਕਰ ਕੇ ਗਏ ਲੋਕਾਂ ਨੂੰ ਜਦ ਜ਼ਿੰਦਗੀ ਦੀਆਂ ਉਨ੍ਹਾਂ ਕਠਿਨ ਹਕੀਕਤਾਂ ਦਾ ਸਾਹਮਣਾ ਕਰਨਾ ਪਿਆ ਜੋ ਕਿ ਇਕ ਸ਼ਰਨਾਰਥਹ ਨੂੰ ਕਰਨਾ ਪੈਂਦਾ ਹੈ ਤਾਂ ਅੱਖਾਂ ਖੁੱਲ੍ਹ ਗਈਆਂ, ਦੋਸਤਾਂ ਅਤੇ ਦੁਸ਼ਮਣਾਂ ਦੀ ਪਹਿਚਾਣ ਹੋਣ ਲੱਗੀ, ਲੀਡਰਾਂ ਦੇ ਲਾਰੇ ਭਰਮਾਉਣੋਂ ਹਟ ਗਏ, ਅਖਬਾਰਾਂ ਦੀਆਂ ਸੁਰਖੀਆਂ ਹੁਣ ਉਨ੍ਹਾਂ ਲਈ ਮੁਸ਼ਕਲਾਂ ਖੜ੍ਹੀਆਂ ਕਰਨ ਦਾ ਕਾਰਨ ਬਣ ਗਈਆਂ। ਹਰਿਆਣਵੀ ਲੋਕਾਂ ਦੇ ਰਵੱਈਏ ਨੇ ਪੰਜਾਬ ਪ੍ਰਤੀ ਉਨ੍ਹਾਂ ਦੇ ਪਿਆਰ ਨੂੰ ਉਜਾਗਰ ਕਰ ਦਿੱਤਾ। ਉਨ੍ਹਾਂ ਨੂੰ ਆਪਣੀ ਮਾਤ-ਭੂਮੀ ਅਤੇ ਮਾਂ-ਬੋਲੀ ਦੀ ਤੜਪ ਸਤਾਉਣ ਲੱਗੀ। ਉਨ੍ਹਾਂ ਨੂੰ ਇਹ ਅਹਿਸਾਸ ਹੋ ਗਿਆ ਕਿ ਜਿਸ ਹਰਿਆਣੇ ਅਤੇ ਰਾਜਸਥਾਨ ਦੀ ਵਕਾਲਤ ਅਸੀਂ ਅਤੇ ਸਾਡੇ ਅਖੌਤੀ ਲੀਡਰ ਕਰਦੇ ਰਹੇ ਹਨ, ਉਥੇ ਕੁਝ ਵੀ ਆਪਣਾ ਨਹੀਂ ਅਤੇ ਆਪਣੇਪਣ ਦੀ ਤਲਾਸ਼ ਉਨ੍ਹਾਂ ਨੂੰ ਵਾਪਸ ਮੋੜ ਲਿਆਈ।

ਨੌਸ਼ਹਿਰਾ ਪੰਨੂਆਂ ਜ਼ਿਲਾ ਅੰਮ੍ਰਿਤਸਰ ਵਿਚੋਂ ਹਿਜਰਤ ਕਰਕੇ ਹਰਿਆਣੇ ਦੇ ਵੱਖ ਵੱਖ ਸ਼ਹਿਰਾਂ ਵਿਚ ਗਏ ਅਤੇ ਹੁਣ ਵਾਪਸ ਪਰਤੇ ਲੋਕਾਂ ਨੇ ਦੱਸਿਆ ਕਿ ਕਿਵੇਂ ਉਨ੍ਹਾਂ ਨਾਲ ਬਦਸਲੂਕੀ ਕੀਤੀ ਗਈ। ਉਨ੍ਹਾਂ ਨੂੰ ਠੱਗ, ਚੋਰ ਅਤੇ ਬੇਈਮਾਨ ਕਿਹਾ ਗਿਆ। ਜਿਨ੍ਹਾਂ ਲੋਕਾਂ ਉਪਰ ਉਨ੍ਹਾਂ ਨੂੰ ਆਪਣੀ ਬਰਾਦਰੀ ਦਾ ਮਾਣ ਸੀ, ਉਹ ਦਿਨਾਂ ਵਿਚ ਹੀ ਉਨ੍ਹਾਂ ਦੇ ਸ਼ਰੀਕ ਬਣ ਗਏ। ਪੰਜਾਬ ਵਿਚੋਂ ਗਏ ਸ਼ਰਨਾਰਥੀਆਂ ਨੂੰ ਨਾ ਉਥੋਂ ਦੀ ਸਰਕਾਰ ਅਤੇ ਨਾ ਜਨਤਾ ਨੇ ਹੀ ਆਪਣਾ ਕਾਰੋਬਾਰ ਸ਼ੁਰੂ ਕਰਨ ਵਿਚ ਕੋਈ ਸਹਿਯੋਗ ਦਿੱਤਾ ਸਗੋਂ ਉਨ੍ਹਾਂ ਨਾਲ ਜਗ੍ਹਾ ਜਗ੍ਹਾ ਘਟੀਆ ਵਰਤਾਉ ਕੀਤਾ ਗਿਆ। ਹੁਣ ਉਨ੍ਹਾਂ ਨੂੰ ਉਹ ਸਮਾਂ ਯਾਦ ਆਇਆ ਜਦ ਉਨ੍ਹਾਂ ਦੇ ਸਿੱਖ ਭਰਾਵਾਂ ਨੇ ਜਾਣ ਸਮੇਂ ਉਨ੍ਹਾਂ ਦੇ ਰਾਹ ਰੋਕੇ ਸਨ, ਪੰਚਾਇਤਾਂ ਨੇ ਉਨ੍ਹਾਂ ਨੂੰ ਹਰ ਤਰ੍ਹਾਂ ਦੀ ਮੱਦਦ ਦਾ ਭਰੋਸਾ ਦਿੱਤਾ ਸੀ, ਗੁਆਂਢੀ ਗਲ ਲਗ ਰੋਏ ਸਨ ਪਰ ਉਹ ਦਹਿਸ਼ਤ ਭਰੇ ਮਾਹੌਲ ਵਿਚ ਤੰਗ ਆ ਚੁੱਕੇ ਸਨ, ਸ਼ਿਵ ਸੈਨਾ, ਹਿੰਦੂ ਸੁਰੱਖਿਆ ਸੰਮਤੀ, ਭਾਜਪਾ ਆਦਿ ਦੇ ਲੀਡਰਾਂ ਨੇ ਐਸਾ ਕਰਨ ਲਈ ਉਕਸਾਇਆ ਹੋਇਆ ਸੀ, ਪਰ ਇਨ੍ਹਾਂ ਅਖੌਤੀ ਲੀਡਰਾਂ ਨੇ ਘਰੋਂ ਬੇ-ਘਰ ਕਰ ਕੇ ਉਨ੍ਹਾਂ ਦੀ ਸਾਰ ਨਹੀਂ ਲਈ।

ਘਰੋਂ ਬੇ-ਘਰ ਹੋਣ ਕਾਰਨ ਖੁਆਰ ਹੋਣ ਦਾ ਅਹਿਸਾਸ ਅਤੇ ਦੁੱਖਾਂ ਦਾ ਸਾਹਮਣਾ ਕਰਨ ਦਾ ਹੌਸਲਾ ਕਰ ਹੀ ਲਿਆ ਸੀ ਪਰ ਹਰਿਆਣੇ ਵਿਚ ਜੋ ਦੁਰਗਤ ਹੋਈ ਇਸ ਦੀ ਆਸ ਬਿਲਕੁਲ ਹੀ ਨਹੀਂ ਸੀ।

ਕੁਰਕਸ਼ੇਤਰ ਤੋਂ ਵਾਪਸ ਪਰਤੇ ਨੌਸ਼ਹਿਰਾ ਪੰਨੂਆਂ ਪਿੰਡ ਦੇ ਲੋਕਾਂ ਨੇ ਦੱਸਿਆ ਕਿ ਹਰਿਆਣੇ ਵਿਚ ਸਾਡੇ ਨਾਲ ਬਹੁਤ ਹੀ ਬੁਰਾ ਵਿਵਹਾਰ ਕੀਤਾ ਗਿਆ। ਮਕਾਨਾਂ ਦੇ ਕਿਰਾਏ ਦੁੱਗਣੇ-ਤਿੱਗਣੇ ਕਰ ਦਿੱਤੇ ਗਏ। ਦੁਕਾਨਾਂ ਦੀਆਂ ਪਗੜੀਆਂ ਦੇ ਭਾਅ ਵਧਾਅ ਦਿੱਤੇ ਗਏ ਅਤੇ ਹੋਰ ਅਨੇਕ ਤਰ੍ਹਾਂ ਨਾਲ ਕੰਮ ਧੰਦਾ ਸ਼ੁਰੂ ਕਰਨ ਵਿਚ ਰੁਕਾਵਟਾਂ ਖੜ੍ਹੀਆਂ ਕੀਤੀਆਂ ਗਈਆਂ। ਹਰ ਵਿਅਕਤੀ ਦੀ ਵੱਖਰੀ ਵੱਖਰੀ ਦਾਸਤਾਨ ਹੈ। ਸ੍ਰੀ ਆਨੰਦ ਸਾਗਰ, ਜੋ ਕੁਰਕਸ਼ੇਤਰ ਤੋਂ ਵਾਪਸ ਪਰਤ ਕੇ ਆਏ ਹਨ, ਨੇਦੱਸਿਆ ਕਿ ਜਿੰਨੀ ਕੁ ਪੂੰਜੀ ਸਾਡੇ ਕੋਲ ਸੀ, ਉਹ ਟਰੱਕ ਦਾ ਕਿਰਾਇਆ ਅਤੇ ਬਾਕੀ ਕੰਮ ਧੰਦਾ ਲੱਭਣ ਵਿਚ ਖਰਚ ਹੋ ਗਈ। ਉਥੋਂ ਦੇ ਲੋਕ ਸਾਨੂੰ ਚੋਰ ਤੇ ਠੱਗ ਕਹਿੰਦੇ ਅਤੇ ਸਾਡੇ ਉਪਰ ਵਿਸ਼ਵਾਸ਼ ਨਾ ਕਰਦੇ ਇਥੋਂ ਤਕ ਕਿ ਸਾਈ ਲੈ ਕੇ ਮੁਕਰ ਜਾਂਦੇ ਸਨ। ਉਨ੍ਹਾਂ ਨੇ ਇਹ ਵੀ ਦੱਸਿਆ ਕਿ ਹਰਿਆਣਵੀ ਲੋਕ ਸਾਡੇ ਨਾਲ ਈਰਖਾ ਕਰਦੇ ਅਤੇ ਆਪਣੇ ਸ਼ਰੀਕ ਸਮਝਦੇ। ਉਥੇ ਗਿਆ ਨਾ ਸਾਨੂੰ ਕਿਸੇ ਨੇ ਜੀ ਆਇਆਂ ਆਖਿਆ ਅਤੇ ਨਾ ਹੀ ਵਾਪਸ ਪਰਤਣ ਸਮੇਂ ਰੋਕਿਆ। ਪੰਜਾਬੋਂ ਜਾਣ ਲੱਗਿਆਂ ਦਾ ਸਮਾਂ ਯਾਦ ਕਰਦੇ ਹੋਏ ਸ੍ਰੀ ਸਾਗਰ ਨੇ ਦੱਸਿਆ ਕਿ ਇਥੋਂ ਦੇ ਲੋਕਾਂ ਜਾਣ ਸਮੇਂ ਸਾਨੂੰ ਰੋਕਿਆ ਸੀ ਅਤੇ ਬਹੁਤਿਆਂ ਦੀਆਂ ਅੱਖਾਂ ਭਰ ਆਈਆਂ ਸਨ।

ਇਸੇ ਤਰ੍ਹਾਂ ਹੀ ਨੌਸ਼ਹਿਰੇ ਤੋਂ ਹਿਜਰਤ ਕਰਕੇ ਯਮਨਾ ਨਗਰ ਗਏ ਅਸ਼ਵਨੀ ਨੇ ਵਾਪਸੀ 'ਤੇ ਦੱਸਿਆ: ਮੈਂ ਇੱਥੇ ਵੀ ਹਲਵਾਈ ਦਾ ਧੰਦਾ ਕਰਦਾ ਸੀ ਅਤੇ ਉਥੇ ਵੀ ਇਹੋ ਕਾਰੋਬਾਰ ਕਰਨਾ ਚਾਹੁੰਦਾ ਸੀ। ਪਰ ਉਥੋਂ ਦੇ ਹਿੰਦੂਆਂ ਨੇ ਸਾਡੇ ਨਾਲ ਕੋਈ ਹਮਦਰਦੀ ਨਾ ਕੀਤੀ ਸਗੋਂ ਮਕਾਨਾਂ ਅਤੇ ਦੁਕਾਨਾਂ ਦੇ ਕਿਰਾਏ ਦੂਣੇ ਚੌਣੇ ਕਰ ਦਿੱਤੇ। ਉਥੋਂ ਦੇ ਲੋਕ ਸਾਡੇ ਨਾਲ ਈਰਖਾ ਕਰਦੇ ਅਤੇ ਕਹਿੰਦੇ ਕਿ ਇਹ ਲੋਕ ਠੱਗੀਆਂ ਮਾਰ ਕੇ ਆਏ ਹਨ। ਉਨ੍ਹਾਂ ਨੇ ਇਹ ਵੀ ਦੱਸਿਆ ਕਿ ਇਕ ਮਕਾਨ ਮਾਲਕ ਨੇ ਡੇਢ ਗੁਣਾ ਕਿਰਾਇਆ ਵਸੂਲਿਆ, ਦੁਕਾਨ ਦੀ ਪਗੜੀ ਇਕ ਹਜ਼ਾਰ ਤੋਂ ਵਧਾ ਕੇ ਇਤਬਾਰ ਨਾ ਕਰਦੇ ਹੋਏ ਦੋ ਹਜ਼ਾਰ ਵਸੂਲ ਕੀਤੀ। ਪਹਿਲਾਂ ਤਹਿ ਕੀਤੀ ਰਕਮ ਤੋਂ ਇਲਾਵਾ 150 ਰੁਪਏ ਬਿਜਲੀ ਦਾ ਬਿੱਲ ਵੀ ਵਸੂਲ ਕੀਤਾ। ਜਦ ਨਾਂਹ ਕੀਤੀ ਤਾਂ ਮਕਾਨ ਖਾਲੀ ਕਰਨ ਲਈ ਕਹਿ ਦਿੱਤਾ। ਇਥੋਂ ਤੱਕ ਕਿ ਭੱਠੀ ਬਨਾਉਣ ਲਈ ਜਦ ਵਿਹਲੀਆਂ ਪਈਆਂ ਦਸ ਬਾਰਾਂ ਇੱਟਾਂ ਵਰਤਣ ਲਈ ਮੰਗੀਆਂਤਾਂ ਵੀ ਨਾਂਹ ਕਰ ਦਿੱਤੀ। ਜਗਾਧਰੀ ਤੋਂ ਵਾਪਸ ਪਰਤੇ ਇੱਥੋਂ ਦੇ ਹੀ ਇਕ ਹੋਰ ਸੱਜਣ ਲੇ ਦੱਸਿਆ ਕਿ ਉਥੇ ਸਾਡੀ ਜਾਣਕਾਰੀ ਨਾ ਹੋਣ ਕਾਰਨ ਨਿੱਕੇ ਨਿੱਕੇ ਕੰਮਾਂ ਕਾਰਾਂ

ਬਾਕੀ ਪੰਨਾ 6 'ਤੇ

# Rokko Sarees & Fabrics

**6201-6205 Fraser St., Vancouver, B.C. V5W 3A2**

**Tel: (604) 327-3033**

ਪਿਆਰੇ ਭੈਣੋ ਤੇ ਭਰਾਵੋ,

ਛੁੱਟੀਆਂ ਦੇ ਦਿਨ ਆ ਰਹੇ ਹਨ। ਕ੍ਰਿਸਮਿਸ ਦਾ ਤਿਉਹਾਰ ਵੀ ਨੇੜੇ ਹੈ ਅਤੇ ਨਵੇਂ ਸਾਲ ਨੂੰ ਆਪਾਂ ਸਾਰੇ ਆਸਾਂ ਅਤੇ ਉਮੀਦਾਂ ਨਾਲ ਉਡੀਕ ਰਹੇ ਹਾਂ।

ਇਸ ਨਵੇਂ ਸਾਲ ਚੜ੍ਹਨ ਦੀ ਖੁਸ਼ੀ ਨੂੰ ਮਨਾਉਣ ਲਈ ਅਤੇ ਸ਼ਾਪਿੰਗ ਕਰਨ ਲਈ ਅਸੀਂ ਤੁਹਾਨੂੰ ਸਭ ਨੂੰ **ਰੋਕੋ ਸਾੜ੍ਹੀਜ਼** ਉਤੇ ਆਉਣ ਦਾ ਖੁਲ੍ਹਾ ਸੱਦਾ ਦਿੰਦੇ ਹਾਂ।

**ਰੋਕੋ ਸਾੜ੍ਹੀਜ਼** ਵਿਚ ਤੁਹਾਨੂੰ ਵਧੀਆ ਵਰਾਇਟੀ ਦੇ ਕੱਪੜੇ, ਚੰਗੀ ਕੁਆਲਿਟੀ ਅਤੇ ਤੁਹਾਡੀ ਇੱਛਾ ਮੁਤਾਬਕ ਹਰ ਕਿਸਮ ਦਾ ਕੱਪੜਾ ਮਿਲਣ ਦਾ ਅਸੀਂ ਭਰੋਸਾ ਦਿੰਦੇ ਹਾਂ। ਦੁਕਾਨ ਨੂੰ ਅਸੀਂ ਇਸ ਢੰਗ ਨਾਲ ਸਜਾਇਆ ਹੈ ਕਿ ਤੁਹਾਡੇ ਸਮੇਂ ਦੀ ਵੀ ਬੱਚਤ ਹੋਵੇਗੀ।




**ਨਵੇਂ ਫੈਸ਼ਨ ਦੇ ਕੱਪੜਿਆਂ ਨਾਲ ਨਵਾਂ ਸਾਲ ਮਨਾਉਣ ਲਈ ਰੋਕੋ ਸਾੜ੍ਹੀਜ਼ ਉਤੇ ਆਓ ਜਿਥੇ ਹਫ਼ਤੇ ਦੇ ਸੱਤੇ ਦਿਨ ਅਸੀਂ ਤੁਹਾਡੀ ਸੇਵਾ ਲਈ ਹਾਜ਼ਰ ਹਾਂ !**

**ਸ਼ੁਭ ਇਛਾਵਾਂ ਸਹਿਤ,**

## ਰੋਕੋ ਸਾੜ੍ਹੀਜ਼ ਐਂਡ ਫੈਬਰਿਕਸ

IMPORTERS • MANUFACTURERS REPRESENTATIVES • EXPORTERS

# Guru Bazaar

6529 - Main St. (at 49th Ave.)

Vancouver, B.C.

**Tel: (604) 327-4422**

## ਕੱਪੜਿਆਂ ਦਾ ਸਭ ਤੋਂ ਵੱਡਾ ਸਟੋਰ

**ਜੋ**

**ਕ੍ਰਿਸਮਿਸ ਦੀਆਂ ਛੁੱਟੀਆਂ ਅਤੇ ਨਵੇਂ ਸਾਲ ਦੀ ਆਮਦ ਸਮੇਂ ਨਵੇਂ ਫੈਸ਼ਨ ਦੇ ਕੱਪੜਿਆਂ ਨਾਲ ਤੁਹਾਡੀ ਤੀਬਰਤਾ ਨਾਲ ਉਡੀਕ ਕਰ ਰਿਹਾ ਹੈ।**

**ਵਧੀਆ ਕੁਆਲਟੀ, ਬੇਸ਼ੁਮਾਰ ਵਰਾਇਟੀ ਅਤੇ ਵਾਜਬ ਕੀਮਤਾਂ ਲਈ**

## ਗੁਰੂ ਬਜ਼ਾਰ

**ਆਪਣੀ ਮਿਸਾਲ ਆਪ ਹੈ !**

# ਸਿੱਖ ਨੌਜਵਾਨਾਂ ਨੂੰ ਹਥਿਆਰਾਂ ਦੀ ਟਰੇਨਿੰਗ ਦੀ ਸਕੀਮ ਬਣਾਈ

ਮਾਂਟਰੀਅਲ — ਅਮਰੀਕਾ ਦੀ ਇਕ ਏਅਰਪੋਰਟ ਤੋਂ ਉਡਣ ਵਾਲੇ ਇਕ ਜਹਾਜ਼ ਨੂੰ ਉਡਾਉਣ ਦੀ ਕਥਿਤ ਸਾਜ਼ਸ਼ ਬਣਾਉਣ ਦੇ ਦੋਸ਼ 'ਚ ਗ੍ਰਿਫਤਾਰ ਕੀਤੇ ਕਸ਼ਮੀਰ ਸਿੰਘ ਢਿਲੋਂ ਅਤੇ ਸੰਤੋਖ ਸਿੰਘ ਦੇ ਕੇਸ ਦੀ ਸੁਣਵਾਈ ਮਾਂਟਰੀਅਲ 'ਚ ਅੱਗੇ ਸ਼ੁਰੂ ਹੋਈ।

ਕਸ਼ਮੀਰ ਸਿੰਘ ਢਿੱਲੋਂ ਨੇ ਅਦਾਲਤ 'ਚ ਮੰਨਿਆ ਕਿ ਉਸਨੇ ਲਿਖਤੀ ਰੂਪ ਵਿਚ ਇਹ ਯੋਜਨਾ ਬਣਾਈ ਸੀ ਕਿ ਸਿਖ ਨੌਜਵਾਨਾਂ ਨੂੰ ਹਥਿਆਰ ਚਲਾਉਣ ਲਈ ਸਿਖਿਆ ਪ੍ਰਾਪਤ ਕਰਨੀ ਚਾਹੀਦੀ ਹੈ। ਉਹਦੇ ਕਹਿਣ ਅਨੁਸਾਰ ਇਹ ਸਕੀਮ ਦਰਬਾਰ ਸਾਹਿਬ ਅੰਮ੍ਰਿਤਸਰ 'ਤੇ ਭਾਰਤੀ ਫੌਜਾਂ ਦੇ ਹਮਲੇ ਤੋਂ ਬਾਅਦ ਬਣਾਈ ਗਈ।

ਢਿਲੋਂ ਨੇ ਅਦਾਲਤ ਨੂੰ ਹੋਰ ਦੱਸਿਆ ਕਿ ਇਹ ਸਕੀਮ ਵਰਲਡ ਸਿਖ ਆਰਗੇਨਾਈਜ਼ੇਸ਼ਨ ਨੂੰ ਵੀ ਦੱਸਣ ਦੀ ਸੋਚੀ ਗਈ ਸੀ ਪਰ ਕੁਝ ਖਾਮੀਆਂ ਕਰਕੇ ਇਹ ਦੱਸੀ ਨਾ ਜਾ ਸਕੀ।

ਪੰਨਾ ੫ ਦੀ ਬਾਕੀ

ਲਈ ਸਾਨੂੰ ਗੁਆਂਢੀਆਂਦੀ ਲੋੜ ਰਹਿੰਦੀ ਸੀ। ਜੇ ਕਦੀ ਪੱਖਾ ਆਦਿ ਰਿਪੇਅਰ ਕਰਵਾਉਣ ਲਈ ਮੱਦਦ ਮੰਗੀ ਤਾਂ ਵਿਚੋਂ ਕਮਿਸ਼ਨ ਲੈ ਲੈਂਦੇ ਰਹੇ। ਉਥੇ ਕਈ ਹਿੰਦੂਆਂ ਨੇ ਪੈਸੇ ਉਧਾਰ ਲੈ ਕੇ ਵਾਪਸ ਨਹੀਂ ਕੀਤੇ ਜਦ ਕਿ ਅਸੀਂ ਇਥੋਂ ਜਾਣ ਸਮੇਂ ਕਈ ਸਿੱਖਾਂ ਦੇ ਪੈਸੇ ਦੇਣੇ ਸਨ ਉਨ੍ਹਾਂ ਨੇਵਾਪਸ ਪਰਤਣ 'ਤੇ ਵੀ ਨਹੀਂ ਮੰਗੇ। ਹੋਰ ਤਾਂ ਹੋਰ ਸਾਡੇ ਵਾਪਸ ਪਰਤਣ ਸਮੇਂ ਸਾਡੀ ਬੇਨਤੀ ਦੇ ਬਾਵਜੂਦ ਵੀ ਸਮਾਨ ਆਦਿ ਲਦਵਾਉਣ ਵਿਚ ਮਦਦ ਨਾ ਕੀਤੀ। ਉਥੇ ਵਸੇ ਬਟਾਲੇ ਦੇ ਇਕ ਸਰਦਾਰ ਨੇ ਵਾਪਸ ਆਉਣ ਵਿਚ ਮਦਦ ਦਿੱਤੀ ਅਤੇ ਟਰੱਕ ਦਾ ਕਿਰਾਇਆ ਵੀ ਕੋਲੋਂ ਖਰਚਿਆ। ਇੱਥੇ ਰਹਿੰਦੇ ਦੋਸਤਾਂ ਅਤੇ ਗੁਆਂਢੀਆਂ ਵਲੋਂ ਸਾਨੂੰ ਵਾਪਸ ਪਰਤ ਆਉਣ ਲਈ ਕਈ ਚਿੱਠੀਆਂ ਗਈਆਂ ਸਨ ਕਿ ਸਾਡਾ ਦਿਲ ਉਦਾਸ ਹੈ।

ਉਪਰੋਕਤ ਤੋਂ ਸਹਿਜੇ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਸ ਖਿੱਤੇ ਵਿਚ ਵਸਦੇ ਲੋਕਾਂ ਦੀ ਫਿਰਕੇਦਰਾਨਾ ਸੋਚ ਬਿਲਕੁਲ ਨਹੀਂ ਸਗੋਂ ਹਿੰਦੂ ਸਿੱਖਾਂ ਵਿਚ ਭਰਾਤਰੀ ਪਿਆਰ ਦਾ ਨਿੱਘ ਅਤੇ ਅਟੁੱਟ ਸਾਂਝ ਹੈ। ਅਖੌਤੀ ਲੀਡਰ ਅਤੇ ਮਸਾਲੇ ਦਾਰ ਖਬਰਾਂ ਵਾਲੀਆਂ ਅਖਬਾਰਾਂ ਹੀ ਇਸ ਪੁਆੜੇ ਦੀ ਜੜ੍ਹ ਹਨ।

# ਵਜ਼ੀਰਾਂ ਵਲੋਂ ਆਪਣੀ ਹੀ ਸਰਕਾਰ ਦੇ ਨਿਯਮਾਂ ਦੀ ਵਿਰੋਧਤਾ

ਚੰਡੀਗੜ੍ਹ — ਪੰਜਾਬ ਮੰਤਰੀ ਮੰਡਲ ਦੇ ਵਜ਼ੀਰਾਂ ਵਲੋਂ ਪਾਰਟੀ ਅਤੇ ਸਰਕਾਰ ਨੂੰ ਵਰਤਮਾਨ ਸੰਕਟ ਵਿਚ ਕੱਢਣ ਲਈ ਗੈਰ-ਰਸਮੀ ਵਿਚਾਰ ਵਟਾਂਦਰਾ ਜਾਰੀ ਹੈ। ਅਕਾਲੀ ਹਲਕਿਆਂ ਅਨੁਸਾਰ ਬਹੁਤ ਸਾਰੇ ਵਜ਼ੀਰ ਆਪਣੇ ਭਵਿਖ ਅਤੇ ਪਾਰਟੀ ਦੇ ਭਵਿਖ ਬਾਰੇ ਦੁਚਿਤੀ ਵਿਚ ਹਨ ਉਹ ਇਹ ਸਮਝਦੇ ਹਨ ਕਿ ਅਗਲੇ ਦੋ ਮਹੀਨੇ ਅਕਾਲੀ ਰਾਜਨੀਤੀ ਲਈ ਬੜੇ ਮਹੱਤਵਪੂਰਨ ਹਨ। ਸ੍ਰੀ ਆਨੰਦਪੁਰ ਸਾਹਿਬ ਤੋਂ ਲੈ ਕੇ ਤਲਵੰਡੀ ਸਾਬੋ, ਦਮਦਮਾ ਸਾਹਿਬ ਤਕ ਇਤਿਹਾਸਕ ਮੇਲੇ ਆਯੋਜਿਤ ਹੋਣਗੇ। ਜੇਕਰ ਪਾਰਟੀ ਨੇ ਆਪਣੀ ਸਥਿਤੀ ਨਾ ਸੁਧਾਰੀ ਤਾਂ ਆਗੂਆਂ ਨੂੰ ਕਾਨਫਰੰਸਾਂ ਵਿਚ ਜਾਣਾ ਮੁਸ਼ਕਲ ਹੋ ਜਾਵੇਗਾ।

ਇਨ੍ਹਾਂ ਮੰਤਰੀਆਂ ਵਿਚ ਮਾਲ ਮੰਤਰੀ ਮੇਜਰ ਸਿੰਘ ਉਬੋਕੇ, ਸਿਹਤ ਮੰਤਰੀ ਸੁਖਦੇਵ ਸਿੰਘ ਢਿੱਲੋਂ, ਲੋਕਲ ਬਾਡੀਜ਼ ਮੰਤਰੀ ਮਹਿੰਦਰ ਸਿੰਘ ਸਾਈਆਂਵਾਲਾ, ਸਾਬਕਾ ਮੰਤਰੀ ਬਸੰਤ ਸਿੰਘ ਖਾਲਸਾ ਅਤੇ ਸ. ਨਿਰਮਲ ਸਿੰਘ ਕਾਹਲੋਂ ਸ਼ਾਮਲ ਸਨ। ਸਮਝਿਆ ਜਾਂਦਾ ਹੈ ਕਿ ਮੰਤਰੀਆਂ ਦੀ ਇਹ ਰਾਏ ਸੀ ਕਿ ਸਰਕਾਰ ਵਲੋਂ ਉਠਾਏ ਗਏ ਕਦਮਾਂ ਨਾਲ ਪਾਰਟੀ ਲਈ ਹੋਰ ਔਕੜਾਂ ਖੜ੍ਹੀਆਂ ਹੋਣਗੀਆਂ।

ਅਕਾਲੀ ਦਲ (ਲੌਂਗੋਵਾਲ) ਵੀ ਕਰਗਿੰਕ ਕਮੇਟੀ ਵਿਚ ਖੇਤੀਬਾੜੀ ਮੰਤਰੀ ਹਰਭਜਨ ਸਿੰਘ ਸੰਧੂ ਅਤੇ ਸਹਿਕਾਰਤਾ ਮੰਤਰੀ ਪ੍ਰੋ: ਪ੍ਰੇਮ ਸਿੰਘ ਚੰਦੂਮਾਜਰਾ ਨੇ ਮੰਗ ਕੀਤੀ ਸੀ ਕਿ ਇਨ੍ਹਾਂ ਸਖਤ ਨਿਯਮਾਂ ਨੂੰ ਹੌਲੀ ਹੌਲੀ ਵਾਪਸ ਲਿਆ ਜਾਵੇ। ਜਿਹੜੇ ਨਿਯਮਾਂ ਵਿਰੁਧ ਅਕਾਲੀ ਦਲ ਲੜਦਾ ਰਿਹਾ ਹੈ, ਉਨ੍ਹਾਂ ਹੀ ਨਿਯਮਾਂ ਨੂੰ ਉਸ ਦੀ ਸਰਕਾਰ ਕਿਵੇਂ ਕਾਇਮ ਰੱਖ ਸਕਦੀ ਹੈ। ਪਤਾ ਲੱਗਾ ਹੈ ਕਿ ਮੈਂਬਰਾਂ ਦੇ ਇਸ ਦਬਾਅ ਹੇਠ ਹੀ ਕੇਂਦਰ ਅਤੇ ਪੁਲੀਸ ਦੀ ਤਿੱਖੀ ਆਲੋਚਨਾ ਵਾਲਾ ਮਤਾ ਆਇਆ। ਮੁਖ ਮੰਤਰੀ ਸ: ਬਰਨਾਲਾ ਦੇ ਨੇੜਲੇ ਹਲਕਿਆਂ ਦਾ ਕਹਿਣਾ ਹੈ ਕਿ ਉਨ੍ਹਾਂ ਦੀ ਪਾਰਟੀ ਨੂੰ ਵਜ਼ਾਰਤ ਦੇ ਕਿਸੇ ਵੀ ਮੈਂਬਰ ਵਲੋਂ ਮੰਤਰੀ ਮੰਡਲ ਵਿਚੋਂ ਨਿਕਲ ਜਾਣ ਦਾ ਖਦਸ਼ਾ ਨਹੀਂ ਹੈ। ਵਜ਼ਾਰਤ ਵਿਚੋਂ ਨਿਕਲਣ ਦੇ ਬਾਵਜੂਦ ਕੋਈ ਵੀ ਵਿਧਾਇਕ ਕਾਨੂੰਨ ਅਨੁਸਾਰ ਦੂਜੇ ਗਰੁਪ ਵਿਚ ਨਹੀਂ ਜਾ ਸਕਦਾ। ਉਨ੍ਹਾਂ ਨੂੰ ਫਿਰ ਵੀ 'ਮਜ਼ਬੂਰੀ' ਵਿਚ ਸਰਕਾਰ ਦੇ ਨਾਲ ਹੀ ਰਹਿਣਾ ਪਵੇਗਾ। ਉਨ੍ਹਾਂ ਦਾ ਦਾਅਵਾ ਹੈ ਕਿ ਵਜ਼ਾਰਤ ਦੇ ਮੈਂਬਰ "ਪੂਰੀ ਤਰ੍ਹਾਂ ਇਕਮੁੱਠ" ਹਨ।

# ਟੌਹੜਾ ਰਾਏਪੁਰ ਜੇਲ੍ਹ 'ਚ

ਰਾਏਪੁਰ — ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਵੇਂ ਪ੍ਰਧਾਨ ਗੁਰਚਰਨ ਸਿੰਘ ਟੌਹੜਾ ਜਿਨ੍ਹਾਂ ਨੂੰ ਉਨ੍ਹਾਂ ਦੇ ਪਿੰਡ ਟੌਹੜਾ (ਜ਼ਿਲਾ ਪਟਿਆਲਾ) ਵਿਚੋਂ 2 ਦਸੰਬਰ ਨੂੰ ਗ੍ਰਿਫਤਾਰ ਕੀਤਾ ਗਿਆ ਸੀ, ਨੂੰ ਬੀਤੇ ਦਿਨੀਂ ਦਿੱਲੀ ਤੋਂ ਬੀ ਐਸ ਐਫ ਦੇ ਇਕ ਵਿਸ਼ੇਸ਼ ਹਵਾਈ ਜਹਾਜ਼ ਰਾਹੀਂ ਇਥੇ ਲਿਆ ਕੇ ਸੈਂਟਰਲ ਜੇਲ੍ਹ ਵਿਚ ਰਖਿਆ ਗਿਆ ਹੈ।

ਸ. ਟੌਹੜਾ ਨੂੰ ਹਵਾਈ ਅੱਡੇ ਤੋਂ ਸਖਤ ਸੁਰੱਖਿਆ ਪ੍ਰਬੰਧਾਂ ਹੇਠ ਜ਼ਿਲਾ ਕੁਲੈਕਟਰ ਅਤੇ ਐਸ ਪੀ ਨੇ ਜੇਲ੍ਹ ਵਿਚ ਪਹੁੰਚਾਇਆ। ਸ. ਟੌਹੜਾ ਨੂੰ ਜੇਲ੍ਹ ਦੇ ਅੰਦਰ ਇਕ ਵਿਸ਼ੇਸ਼ ਅਤੇ ਨਵਾਂ ਤਿਆਰ ਕੀਤਾ ਚੰਗੀ ਤਰ੍ਹਾਂ ਸਜਾਇਆ ਹੋਇਆ ਸੈਲ ਵਿਚ ਰੱਖਿਆ ਗਿਆ ਹੈ। ਮੱਧ ਪ੍ਰਦੇਸ਼ ਦੇ ਡੀ ਆਈ ਜੀ ਪੁਲਸ ਨੇ ਇਥੇ ਆ ਕੇ ਟੌਹੜਾ ਲਈ ਕੀਤੇ ਪ੍ਰਬੰਧਾਂ ਦਾ ਜਾਇਜ਼ਾ ਲਿਆ।



ਵਾਜਪਾਈ ਜੀ ਹਰ ਦੰਗੇ ਦੀ ਨਿਖੇਧੀ ਕਰਦੇ ਆਏ ਹਨ। ਦਿੱਲੀ ਬਾਰੇ ਚੁੱਪ ਹਨ। ਸੁਖ ਤਾਂ ਹੈ?

# ਦਾਰਜੀਲਿੰਗ ਪਿਛੋਂ ਹੁਣ ਗੋਆ ਅੰਦੋਲਨ ਸ਼ੁਰੂ

## ਝੜਪਾਂ 'ਚ 7 ਵਿਅਕਤੀ ਮਰੇ

ਗੋਆ — ਗੋਆ ਨੂੰ ਸੂਬੇ ਦਾ ਦਰਜਾ ਦੇਣ ਦੀ ਮੰਗ ਨੂੰ ਲੈ ਕੇ ਚਲ ਰਹੇ ਅੰਦੋਲਨ 'ਚ ਪੁਲੀਸ ਨਾਲ ਝੜਪ ਹੋਣ 'ਤੇ 7 ਵਿਅਕਤੀਆਂ ਦੇ ਮਰਨ ਦੀ ਖਬਰ ਹੈ।

ਦਾਰਜੀਲਿੰਗ ਨੂੰ ਵੱਖਰੀ ਸਟੇਟ ਬਣਾਉਣ ਦੀ ਮੰਗ ਅਜੇ ਕਿਸੇ ਪਾਸੇ ਨਹੀਂ ਲੱਗੀ ਕਿ ਗੋਆ 'ਚ ਵੀ ਇਹ ਮੰਗ ਜ਼ੋਰ ਫੜ ਗਈ ਹੈ। ਗੋਆ ਦੇਸ਼ ਦੀ ਆਜ਼ਾਦੀ ਤੋਂ ਬਾਅਦ ਵੀ ਕੁਝ ਸਮਾਂ ਪੁਰਤਗਾਲ ਦੇ ਅਧੀਨ ਰਿਹਾ। ਗੋਆ 'ਚ ਕੋਨਕਾਨੀ ਅਤੇ ਮਰਾਠੀ ਭਾਸ਼ਾ ਬੋਲਣ ਵਾਲੇ ਲੋਕਾਂ ਦੀ ਬਹੁਗਿਣਤੀ ਹੈ। ਕੋਨਕਾਨੀ ਭਾਸ਼ਾ ਬੋਲਣ ਵਾਲੇ ਲੋਕ ਗੋਆ ਨੂੰ ਰਾਜ ਦਾ ਦਰਜਾ ਦਿਤੇ ਜਾਣ ਦੀ ਮੰਗ ਕਰ ਰਹੇ ਹਨ ਜਦ ਕਿ ਮਰਾਠੀ ਲੋਕ ਇਸ ਦੀ ਵਿਰੋਧਤਾ ਕਰ ਰਹੇ ਹਨ। ਇਸ ਮੰਗ ਦੇ ਹੱਕ 'ਚ ਅਤੇ ਵਿਰੋਧ 'ਚ ਦੋਹਾਂ ਧਿਰਾਂ 'ਚ ਝੜਪਾਂ ਹੋ ਰਹੀਆਂ ਹਨ। ਮਰਨ ਵਾਲਿਆਂ ਦੀ ਗਿਣਤੀ 7 ਤੱਕ ਪਹੁੰਚ ਗਈ ਹੈ। 20 ਤੋਂ ਵੱਧ ਲੋਕਾਂ ਦੇ ਜ਼ਖਮੀ ਹੋਣ ਦੀ ਖਬਰ ਹੈ।

ਇਸ ਅੰਦੋਲਨ ਨੂੰ ਦੇਖਦੇ ਹੋਏ ਕੇਂਦਰੀ ਰਿਜ਼ਰਵ ਪੁਲੀਸ ਦੇ ਦਸਤੇ ਗੋਆ ਭੇਜੇ ਗਏ ਹਨ।

# ਅੱਠ ਸਿੱਖ ਸੈਨਿਕ ਜਵਾਨਾਂ ਦੀ ਸਜ਼ਾ ਘੱਟ ਕੀਤੀ

ਨਵੀਂ ਦਿੱਲੀ — ਐਡੀਸ਼ਨਲ ਡਾਇਰੈਕਟਰ ਜਨਰਲ ਡਸਿਪਲਨ ਐਂਡ ਵਿਜੀਲੈਂਸ (ਡੀ. ਵੀ. 3) ਐਡਜੂਟੈਂਟ ਜਨਰਲਸ ਬ੍ਰਾਂਚ ਆਰਮੀ ਹੈਡੀ ਕੁਆਰਟਰਜ਼ ਨਵੀਂ ਦਿੱਲੀ ਵਲੋਂ ਸਿੱਖ ਸੈਨਿਕਾਂ ਨੂੰ ਕਾਨੂੰਨੀ ਸਹਾਇਤਾ ਦੇਣ ਵਾਲੀ ਕਮੇਟੀ ਦੇ ਮੁਖੀ ਸ੍ਰੀ ਆਰ. ਐਸ. ਸੋਢੀ ਨੂੰ ਸੂਚਿਤ ਕੀਤਾ ਗਿਆ ਹੈ ਕਿ ਨਾਇਕ ਕੁਲਦੀਪ ਸਿੰਘ ਨੰ. 3370117 ਨੂੰ ਦਸ ਸਾਲ ਕੈਦ ਦੀ ਜੋ ਸਜ਼ਾ ਦਿਤੀ ਗਈ ਸੀ, ਉਹ ਘਟਾ ਕੇ ਚਾਰ ਸਾਲ ਕਰ ਦਿੱਤੀ ਗਈ ਹੈ। ਇਸੇ ਤਰ੍ਹਾਂ (ਲਾਂਸ ਨਾਇਕ) ਬਲਵਿੰਦਰ ਸਿੰਘ ਨੰ. 3371076 ਦੀ ਸਜ਼ਾ ਅੱਠ ਸਾਲ ਤੋਂ ਘਟਾ ਕੇ ਚਾਰ ਸਾਲ, (ਲਾਂਸ ਨਾਇਕ) ਕਰਨੈਲ ਸਿੰਘ ਨੰ. 3374276 ਦੀ ਅਤੇ (ਲਾਂਸ ਨਾਇਕ) ਹਰਦੇਵ ਸਿੰਘ ਨੰ. 3374555 ਦੀ ਸੱਤ ਸੱਤ ਸ਼ਾਲ ਤੋਂ ਘਟਾ ਕੇ ਢਾਈ ਸਾਲ, ਸਿਪਾਹੀ ਅਵਤਾਰ ਸਿੰਘ ਨੰ. 33813977, ਸਿਪਾਹੀ ਸੁਰਜੀਤ ਸਿੰਘ ਨੰ. 3382115 ਦੀਆਂ ਸਜ਼ਾਵਾਂ ਛੇ ਛੇ ਸਾਲ ਤੋਂ ਘਟਾ ਕੇ ਤਿੰਨ ਤਿੰਨ ਸਾਲ ਕਰ ਦਿੱਤੀਆਂ ਗਈਆਂ ਹਨ। ਸਿਪਾਹੀ ਕੁਲਬੀਰ ਸਿੰਘ ਨੰ. 3381298 ਅਤੇ ਸਿਪਾਹੀ ਇੰਦਰਜੀਤ ਸਿੰਘ ਨੰ. 3381457 ਜਿਨ੍ਹਾਂ ਨੂੰ ਤਿੰਨ ਤਿੰਨ ਸਾਲ ਕੈਦ ਦੀ ਸਜ਼ਾ ਦਿੱਤੀ ਗਈ ਸੀ, ਨੇ ਜਿਤਨੀ ਸਜ਼ਾ ਭੁਗਤ ਲਈ ਹੈ ਉਤਨੀ ਹੀ ਮੁਨਾਸਬ ਸਮਝ ਕੇ ਬਾਕੀ ਮਾਫ ਕਰ ਦਿੱਤੀ ਗਈ ਹੈ। ਸ੍ਰੀ ਸੋਢੀ ਨੂੰ ਇਹ ਵੀ ਸੂਚਿਤ ਕੀਤਾ ਗਿਆ ਹੈ ਕਿ ਇਨ੍ਹਾਂ ਨੂੰ ਸੈਨਾ ਵਿਚੋਂ ਡਿਸਮਿਸ ਕੀਤੇ ਜਾਣ ਦਾ ਫੈਸਲਾ ਬਹਾਲ ਰੱਖਿਆ ਗਿਆ ਹੈ ਇਥੇ ਇਹ ਵਰਨਣਯੋਗ ਹੈ ਕਿ ਸ੍ਰੀ ਆਰ. ਐਸ. ਸੋਢੀ ਐਡਵੋਕੇਟ ਨੇ ਸਿਖ ਸੈਨਿਕਾਂ ਨੂੰ ਕਾਨੂੰਨੀ ਸਹਾਇਤਾ ਦੇਣ ਵਾਲੀ ਕਮੇਟੀ ਵਲੋਂ ਕਥਿਤ ਭਗੌੜੇ ਸੈਨਿਕਾਂ ਨੂੰ ਦਿੱਤੀਆਂ ਗਈਆਂ ਸਜ਼ਾਵਾਂ ਵਿਰੁੱਧ ਸੈਨਿਕ ਨਿਯਮਾਂ ਅਨੁਸਾਰ ਚੀਫ ਆਫ ਆਰਮੀ ਸਟਾਫ ਪਾਸ ਅਪੀਲਾਂ ਕੀਤੀਆਂ ਹਨ। ਉਨ੍ਹਾਂ ਅਪੀਲਾਂ ਵਿਚੋਂ ਹੀ ਇਕ ਦੇ ਜਵਾਬ ਵਿਚ ਉਨ੍ਹਾਂ ਨੂੰ ਇਹ ਸੂਚਨਾ ਦਿੱਤੀ ਗਈ ਹੈ।

# ਪਾਠਕਾਂ ਲਈ ਸੂਚਨਾ

ਕ੍ਰਿਸਮਿਸ ਅਤੇ ਨਵੇਂ ਸਾਲ ਦੀਆਂ ਛੁੱਟੀਆਂ ਕਾਰਨ 'ਕੈਨੇਡਾ ਦਰਪਣ' ਦਾ ਅਗਲਾ ਅੰਕ 8 ਜਨਵਰੀ, 1987 ਨੂੰ ਪਾਠਕਾਂ ਦੇ ਹੱਥਾਂ ਵਿਚ ਆਵੇਗਾ। ਪਾਠਕ ਸੱਜਣ ਨੋਟ ਕਰ ਲੈਣ। ਨਵੇਂ ਸਾਲ ਤੋਂ 'ਕੈਨੇਡਾ ਦਰਪਣ' ਹੋਰ ਨਵੇਂ ਫੀਚਰਾਂ ਵਿਚ ਵਾਧਾ ਕਰ ਰਿਹਾ ਹੈ।

# ਪਾਕਿਸਤਾਨ ਦੇ ਮੰਤਰੀ ਮੰਡਲ ਨੇ ਅਸਤੀਫਾ ਦੇ ਦਿੱਤਾ

ਇਸਲਾਮਾਬਾਦ — ਪਾਕਿਸਤਾਨ 'ਚ ਕਰਾਚੀ ਦੇ ਦੰਗਿਆਂ ਤੋਂ ਬਾਅਦ ਪ੍ਰਧਾਨ ਮੰਤਰੀ ਜੁਨੇਜੋ ਦੀ ਕੈਬਨਿਟ ਨੇ ਅਸਤੀਫਾ ਦੇ ਦਿੱਤਾ ਹੈ ਤਾਂ ਜੋ ਹਾਲਤ ਨਾਲ ਨਿਪਟਣ ਲਈ ਨਵਾਂ ਮੰਤਰੀ ਮੰਡਲ ਬਣਾਇਆ ਜਾ ਸਕੇ।

ਬੀਤੇ ਦਿਨੀਂ ਕਰਾਚੀ 'ਚ ਹੋਏ ਦੰਗਿਆਂ ਦੌਰਾਨ 200 ਦੇ ਲਗਭਗ ਲੋਕ ਮਾਰੇ ਗਏ ਹਨ।

ਹਿੰਸਾ ਦੀਆਂ ਇਕਾ ਦੁੱਕਾ ਵਾਰਦਾਤਾਂ ਅਜੇ ਵੀ ਜਾਰੀ ਹਨ। ਬੀਤੇ ਸ਼ੁਕਰਵਾਰ ਭੜਕੇ ਹੋਏ ਦੰਗਾਕਾਰੀਆਂ ਨੇ ਪੁਲੀਸ ਦੀ ਇਕ ਕਾਰ ਨੂੰ ਅੱਗ ਲਾ ਦਿੱਤੀ ਜਿਸ ਨਾਲ ਇਕ ਪੁਲਸ ਵਾਲਾ ਹਲਾਕ ਅਤੇ ਤਿੰਨ ਹੋਰ ਜ਼ਖਮੀ ਹੋ ਗਏ।

ਤਿੰਨ ਹਜ਼ਾਰ ਲੋਕਾਂ ਦੀ ਭੀੜ ਨੇ ਕਾਰ ਨੂੰ ਘੇਰ ਲਿਆ ਅਤੇ ਪੁਲਸੀਆਂ ਨੂੰ ਬਾਹਰ ਖਿਚ ਕੇ ਕੁੱਟਣਾ ਸ਼ੁਰੂ ਕਰ ਦਿੱਤਾ। ਪੁਲਸੀਏ ਰਹਿਮ ਲਈ ਹੱਥ ਜੋੜ ਰਹੇ ਸਨ ਤੇ ਲੋਕ ਉਨ੍ਹਾਂ ਦੁਆਲੇ ਭੰਗੜਾ ਪਾ ਰਹੇ ਸਨ।

# ਬੂਟਾ ਸਿੰਘ ਵਲੋਂ ਕੌਮੀ ਏਕਤਾ 'ਤੇ ਜ਼ੋਰ

ਚੰਡੀਗੜ੍ਹ — ਭਾਰਤ ਦੇ ਗ੍ਰਹਿ ਮੰਤਰੀ ਬੂਟਾ ਸਿੰਘ ਨੇ ਅਤਿਵਾਦੀ ਸੋਚ ਰੱਖਣ ਵਾਲੇ ਕਿਸੇ ਵੀ ਗਰੁੱਪ ਜਾਂ ਪਾਰਟੀ ਨਾਲ ਗੱਲ ਕਰਨ ਦੀ ਸੰਭਾਵਨਾ ਤੋਂ ਇਨਕਾਰ ਕਰ ਦਿੱਤਾ ਹੈ।

ਚੰਡੀਗੜ੍ਹ 'ਚ ਹੋਈ ਇੰਡੀਅਨ ਟਰੇਡੀਸ਼ਨ ਐਂਡ ਕਮਿਊਨਲ ਹਾਰਮਨੀ ਨਾਮਕ ਕਨਵੈਨਸ਼ਨ 'ਚ ਬੋਲਦੇ ਗ੍ਰਹਿ ਮੰਤਰੀ ਨੇ ਕੌਮੀ ਏਕਤਾ ਦੀ ਲੋੜ 'ਤੇ ਜ਼ੋਰ ਦਿੱਤਾ। ਬੂਟਾ ਸਿੰਘ ਨੇ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਦੇਸ਼ ਦੀ ਏਕਤਾ 'ਤੇ ਅਖੰਡਤਾ ਲਈ ਕੰਮ ਕਰਨ ਅਤੇ ਕਿਸੇ ਵੀ ਵੱਖਵਾਦੀ ਤਾਕਤ ਨੂੰ ਮੂੰਹ ਨਾ ਲਾਉਣ। ਗ੍ਰਹਿ ਮੰਤਰੀ ਨੇ ਦੁਹਰਾਇਆ ਕਿ ਸਰਕਾਰ ਅਤਿਵਾਦੀਆਂ ਨਾਲ ਕਿਸੇ ਪ੍ਰਕਾਰ ਦੀ ਨਰਮੀ ਨਹੀਂ ਵਰਤੇਗੀ।

ਫਿਰ ਉੱਠੀ ਆਖ਼ਿਰ ਸ਼ਦਾ ਤੌਹੀਦ ਕੀ ਪੰਜਾਬ ਸੇ
ਹਿੰਦ ਕੋ ਇਕ ਮਰਦੇ ਕਾਮਿਲ ਨੇ ਜਗਾਇਆ ਖ਼ਾਬ ਸੇ

— ਇਕਬਾਲ

# ਸਾਡੇ ਸਮਕਾਲੀ

## ਪਾਕਿਸਤਾਨ ਵਿਚ ਫਸੇ ਹੋਏ ਸਿੱਖ ਨੌਜਵਾਨਾਂ ਦੀ ਵਾਪਸੀ

ਅਸੀਂ ਜਿਹੜੇ ਅੰਮ੍ਰਿਤਸਰ ਜਾਂ ਗੁਰਦਾਸਪੁਰ ਦੇ ਜ਼ਿਲਿਆਂ ਦੇ ਰਹਿਣ ਵਾਲੇ ਹਾਂ, ਜਾਣਦੇ ਹਾਂ ਕਿ ਓਪਰੇਸ਼ਨ 'ਨੀਲਾ ਤਾਰਾ' ਬਾਅਦ ਜਦੋਂ 1984 ਵਿਚ ਪੰਜਾਬ ਮਿਲਟਰੀ ਪ੍ਰਬੰਧ ਦੇ ਥੱਲੇ ਗਿਆ ਤਾਂ ਦਹਿਸ਼ਤ ਦਾ ਚੱਕਰ ਮਿਲਟਰੀ ਵਲੋਂ ਚਲਾਇਆ ਗਿਆ ਸੀ। ਮਿਲਟਰੀ ਵਾਲਿਆਂ ਨੇ ਓਪਰੇਸ਼ਨ ਨੀਲਾ ਤਾਰਾ ਵਾਕੁਨ ਇਸ ਕਾਰਵਾਈ ਨੂੰ ਵੀ ਕੋਈ ਨਾਂ ਦਿਤਾ ਹੋਇਆ ਸੀ। ਮੰਤਵ ਸਿਰਫ ਏਨਾ ਸੀ ਕਿ ਪੰਜਾਬ ਦੇ ਲੋਕਾਂ ਨੂੰ ਖ਼ਾਸ ਕਰਕੇ ਪਿੰਡਾਂ ਦੇ ਨੌਜਵਾਨਾਂ ਵਿਚ ਏਨੀ ਦਹਿਸ਼ਤ ਪਾਈ ਜਾਏ ਕਿ ਉਹ ਫੇਰ ਕਦੀ ਕੇਂਦਰ ਦੇ ਵਿਰੁੱਧ ਉਠਣ ਦਾ ਨਾਂ ਹੀ ਨਾ ਲੈਣ। ਬੂਟਾ ਸਿੰਘ ਉਸ ਵੇਲੇ ਇੰਦਰਾ ਗਾਂਧੀ ਦਾ ਇਸ ਮਸਲੇ ਵਿਚ ਸਲਾਹਕਾਰ ਸੀ। ਇਸ ਕਾਰਵਾਈ ਦੇ ਦੌਰਾਨ ਬਹੁਤ ਸਾਰੇ ਸਿਖ ਨੌਜਵਾਨ ਬਾਰਡਰ ਪਾਰ ਕਰ ਗਏ ਸਨ, ਪਾਕਿਸਤਾਨ ਨੇ ਇਨ੍ਹਾਂ ਨੂੰ ਬੋਚ ਲਿਆ। ਪਾਕਿਸਤਾਨ ਵਾਲਿਆਂ ਕਦੇ ਇਹ ਦਾਅਵਾ ਨਹੀਂ ਕੀਤਾ ਕਿ ਉਹ ਭਾਰਤ ਦੇ ਦੋਸਤ ਨੇ ਤੇ ਜੇ ਉਨ੍ਹਾਂ ਨੂੰ ਕੋਈ ਮੌਕਾ ਮਿਲੇ ਜੀਹਦੇ ਨਾਲ ਉਹ ਭਾਰਤ ਨੂੰ ਕੁਝ ਤੰਗ ਕਰ ਸਕਣ ਤੇ ਉਹ ਮੌਕਾ ਕਿਉਂ ਗਵਾਂਦੇ? ਇਹ ਨੌਜਵਾਨ ਜਿਨ੍ਹਾਂ ਦੀ ਗਿਣਤੀ 1500-2000 ਦੱਸੀ ਜਾਂਦੀ ਹੈ, ਕੁਝ ਚਿਰ ਲਈ ਪਾਕਿਸਤਾਨ ਲਈ ਇਕ ਰੱਬੋਂ ਦਿਤੀ ਦਾਤ ਸਨ। ਇਨ੍ਹਾਂ ਵਿਚੋਂ ਕੁਝ ਤਾਂ ਬਕਾਇਦਾ ਖਾਲਿਸਤਾਨੀ ਲਹਿਰ ਦੇ ਸਿਪਾਹੀ ਬਣ ਗਏ, ਪਰ ਬਹੁਤੇ ਦਿਲੋਂ ਘਰ ਪਰਤਨਾ ਚਾਹੁੰਦੇ ਹਨ। ਪਾਕਿਸਤਾਨੀ ਉਨ੍ਹਾਂ ਨੂੰ ਭਾਰਤ ਵੱਲ ਧਕਦਾ ਹੈ, ਤਾਂ ਇਥੇ ਬੀ.ਐਸ. ਐਫ. ਦੀਆਂ ਗੋਲੀਆਂ ਦਾ ਸ਼ਿਕਾਰ ਹੋ ਜਾਂਦੇ ਹਨ। ਪਾਕਿਸਤਾਨ ਰਹਿੰਦੇ ਹਨ ਤਾਂ ਉਥੇ ਚਾਬਕਾਂ ਪੈਂਦੀਆਂ ਹਨ ( ਇਹ ਗੱਲਾਂ ਪਾਕਿਸਤਾਨ ਤੋਂ ਪਰਤੇ ਇਕ ਨੌਜਵਾਨ ਨੇ ਦੱਸੀਆਂ ਹਨ, ਜੋ ਕੁਝ ਖੁਸ਼ਕਿਸਮਤਾਂ ਵਿਚੋਂ ਇਕ ਕਿਹਾ ਜਾ ਸਕਦਾ ਹੈ, ਜਿਸਦਾ ਆਤਮ ਸਮਰਪਣ ਬੀ.ਐਸ.ਐਫ. ਵਲੋਂ ਕਬੂਲਿਆ ਗਿਆ ਤੇ ਕੁਝ ਦੇਰ ਜੇਲ੍ਹ 'ਚ ਰਹਿਣ ਦੇ ਬਾਅਦ ਹੁਣ ਬਾਹਰ ਆਇਆ ਹੈ) ਇਨ੍ਹਾਂ ਨੌਜਵਾਨਾਂ ਬਾਰੇ ਸਾਰੇ ਪੰਜਾਬ ਦੇ ਲੋਕਾ ਨੂੰ ਫਿਕਰ ਹੋਣਾ ਚਾਹੀਦਾ ਹੈ। ਇਸ ਤੋਂ ਪਹਿਲਾਂ ਕਿ ਉਹ ਜ਼ਰਾਇਮ ਪੇਸ਼ਾ ਕਾਤਲ ਬਣ ਜਾਣ, ਇਨ੍ਹਾਂ ਨੂੰ ਕਿਸੇ ਤਰ੍ਹਾਂ ਬਚਾਇਆ ਜਾਏ। ਬਦੇਸ਼ਾਂ ਵਿਚ ਰਹਿੰਦੇ ਆਪਣੇ ਲੋਕਾਂ ਅੱਗੇ ਇਹ ਇਕ ਅਪੀਲ ਹੈ ਕਿ ਉਹ ਪਾਕਿਸਤਾਨ ਅਤੇ ਭਾਰਤ ਦੀਆਂ ਐਂਬੈਸੀਆਂ ਉਤੇ ਜ਼ੋਰ ਪਾਉਣ, ਵਿਸ਼ਵ ਰੈਡ ਕਰਾਸ ਏਜੰਸੀ ਦੀ ਸਹਾਇਤਾ ਲੈਣ, ਕਿਸੇ ਤਰ੍ਹਾਂ ਵੀ ਕੋਈ ਰਾਹ ਲੱਭਣ ਕਿ ਇਹ ਨੌਜਵਾਨ ਆਪਣੇ ਘਰਾਂ ਵਿਚ ਪਰਤ ਸਕਣ। ਬਲਵੰਤ ਸਿੰਘ ਵਿੱਤ ਮੰਤਰੀ ਨੇ ਇਕ ਕਾਰੀਡੋਰ ਦੀ ਤਜਵੀਜ਼ ਦਿੱਤੀ ਹੈ ਕਿ ਬਾਰਡਰ ਤੇ ਇਕ ਥਾਂ ਮਿਥ ਲਈ ਜਾਏ, ਜਿਥੇ ਆ ਕੇ ਉਹ ਆਤਮ ਸਮਰਪਣ ਕਰ ਸਕਣ। ਬਲਵੰਤ ਸਿੰਘ ਆਪ ਹਕੂਮਤੀ ਕੁਰਸੀ ਉਤੇ ਹੈ, ਉਹਦੇ ਲਈ ਸਿਰਫ ਤਜਵੀਜ਼ ਦੇਣਾ ਕਾਫੀ ਨਹੀਂ ਕੁਝ ਅਮਲੀ ਕਾਰਵਾਈ ਜ਼ਰੂਰੀ ਹੈ

## ਪੰਜਾਬ ਮਸਲੇ ਬਾਰੇ ਹਿੰਦੂ ਭਾਈਚਾਰੇ ਵਿਚ ਦੋ ਰੁਝਾਣ, ਸ਼ਿਵ ਸੈਨਾ ਦੀ ਵਿਰੋਧਤਾ

23 ਨਵੰਬਰ ਅੰਮ੍ਰਿਤਸਰ ਇਕ ਵਿਸ਼ਾਲ ਹਿੰਦੂ ਸਿਖ ਏਕਤਾ ਸੰਮੇਲਨ ਹੋਇਆ, ਜਿਸਦਾ ਪ੍ਰਬੰਧ ਅਤੇ ਹਾਜ਼ਰੀ ਸਰਬੱਤ ਖਾਲਸੇ ਦੇ ਸੰਮੇਲਨ ਦੇ ਪੱਧਰ ਦੀ ਸੀ। ਇਹ ਸੰਮੇਲਨ ਬੁਲਾਣ ਵਾਲਿਆਂ ਵਿਚ ਵੱਡੀ ਗਿਣਤੀ ਆਰ.ਐਸ.ਐਸ. ਦੇ ਵਰਕਰਾਂ ਦੀ ਸੀ ਜੋ ਰਾਸ਼ਟਰੀ ਸੁਰਖਸ਼ਾ ਸੰਮਤੀ ਦੇ ਨਾਂ ਥੱਲੇ ਕੰਮ ਕਰ ਰਹੇ ਸਨ। ਇਸ ਸੰਮੇਲਨ ਵਿਚ ਭਾਵੇਂ ਜਥੇਦਾਰ ਉਮਰਾਨੰਗਲ ਵਰਗੀਆਂ ਹਸਤੀਆਂ ਵੀ ਸ਼ਾਮਲ ਸਨ ਪਰ ਵੱਡੀ ਗਿਣਤੀ ਹਿੰਦੂ ਭਾਈਚਾਰੇ ਦੀ ਹੀ ਸੀ, ਜੋ ਪੰਜਾਬ ਦੇ ਹਰ ਸ਼ਹਿਰ ਤੋਂ ਆਏ ਸਨ। ਇਸ ਸੰਮੇਲਨ ਵਿਚ ਜਿਥੇ ਰਾਸ਼ਟਰੀ ਏਕਤਾ ਦੀ ਗੱਲ ਇਕ ਜਾਣੇ ਪਹਿਚਾਣੇ ਦ੍ਰਿਸ਼ਟੀਕੋਣ ਨਾਲ ਕੀਤੀ ਗਈ ਜਿਸ ਵਿਚ ਹਿੰਦੂ ਸ਼ਾਵਨਵਾਦ ਭਾਰੂ ਸੀ ਪਰ ਇਕ ਗੱਲ ਨਵੀਂ ਦੇਖਣ ਵਿਚ ਆਈ ਉਹ ਇਹ ਸੀ ਕਿ ਤਕਰੀਬਨ ਸਾਰੇ ਹੀ ਬੁਲਾਰਿਆ ਵਲੋਂ ਪੰਜਾਬ ਦੇ ਮਸਲੇ ਨੂੰ ਸਿਰਫ ਸਿੱਖਾਂ ਦਾ ਮਸਲਾ ਕਹਿਣ ਦੀ ਗਲਤੀ ਨੂੰ ਸਵੀਕਾਰ ਕੀਤਾ ਗਿਆ ਇਕ ਹਿੰਦੂ ਸੰਮੇਲਨ ਵਿਚ ਪਹਿਲੀ ਵਾਰ ਇਹ ਗੱਲ ਮੰਨੀ ਗਈ ਕਿ ਪੰਜਾਬੀ ਬੋਲਦੇ ਹਿੰਦੂਆਂ ਨੇ ਪੰਜਾਬੀ ਜ਼ਬਾਨ ਨੂੰ ਸਵੀਕਾਰ ਨਾ ਕਰਕੇ ਪੰਜਾਬੀ ਭਾਈਚਾਰੇ ਦੀ ਏਕਤਾ ਵਿਚ ਖਾਹ-ਮਖਾਹ ਵਿਘਣ ਪਾਇਆ ਹੈ। ਸ਼ਿਵ ਸੈਨਾ ਦੀ ਪਹੁੰਚ ਨੂੰ ਖੁੱਲ੍ਹੇਆਮ ਗਲਤ ਕਿਹਾ ਗਿਆ। ਸੰਮੇਲਨ ਦੇ ਪ੍ਰਬੰਧਕਾਂ ਦੇ ਬੁਨਿਆਦੀ ਵਿਚਾਰਾਂ ਤੋਂ ਜਾਣੂ ਹੁੰਦਿਆਂ ਹੋਇਆਂ ( ਜੋ ਕਿ ਆਰ.ਐਸ.ਐਸ. ਦੀ ਪਹੁੰਚ ਹੈ ਕਿ ਸਿੱਖ ਹਿੰਦੂ ਭਾਈਚਾਰੇ ਦੀ ਸ਼ਾਖ ਹਨ, ਇਸ ਲਈ ਹਿੰਦੂ ਸਿੱਖ ਵਿਚ ਕੋਈ ਫਰਕ ਨਹੀਂ, ਇਸ ਵਿਚਾਰ ਨੂੰ ਸਿੱਖ ਭਾਈਚਾਰਾ ਬਿਲਕੁਲ ਸਵੀਕਾਰ ਨਹੀਂ ਕਰਦਾ, ਸਗੋਂ ਉਹ ਇਹਦੇ ਬਿਲਕੁਲ ਵਿਰੋਧ ਹੈ) ਇਹ ਕਿਹਾ ਜਾ ਸਕਦਾ ਹੈ ਕਿ ਫਿਰਕੂ ਨਫਰਤ ਦੇ ਵਾਤਾਵਰਨ ਨੂੰ ਕੁਝ ਕੁ ਠੀਕ ਕਰਨ ਲਈ ਇਸ ਸੰਮੇਲਨ ਦੀ ਹਾਂ ਪੱਖੀ ਦੇਣ ਹੈ। ਇਕ ਵੱਡੀ ਗਿਣਤੀ ਵਿਚ ਹਿੰਦੂ ਭਾਈਚਾਰੇ ਵਲੋਂ ਸ਼ਿਵ ਸੈਨਾ ਦੀ ਜ਼ਹਿਰੀਲੀ ਪਹੁੰਚ ਨੂੰ ਰੱਦ ਕਰਨ ਦੇ ਅਮਲ ਨੂੰ ਨੋਟ ਕਰਨਾ ਜ਼ਰੂਰੀ ਹੈ।

ਇਕ ਹੋਰ ਰੁਝਾਣ ਜਿਸਦਾ ਅਸਰ ਸਾਰੇ ਭਾਰਤ ਵਿਚ ਸਿੱਖ ਵਿਰੋਧੀ ਨਫਰਤ ਫੈਲਾਉਣ ਦੇ ਅਮਲ ਨੂੰ ਕੁਝ ਠੱਲ੍ਹ ਪਾ ਸਕਦਾ ਹੈ, ਉਹ ਵਿਨੋਬਾ ਦੀ ਸਰਵੋਧਿਆ ਸੰਸਥਾ ਵਾਲਿਆਂ ਦੀ ਦੇਣ ਹੈ, ਅਗਸਤ ਦੇ ਮਹੀਨੇ ਕੋਈ 80 ਸਰਵੋਧਿਆ ਦੇ ਵਰਕਰ ਪੰਜਾਬ ਦੇ ਵੱਖ ਵੱਖ ਹਿੱਸਿਆਂ ਵਿਚ ਦੌਰਾ ਕਰਨ ਗਏ ਹਨ। ਇਨ੍ਹਾਂ ਦਾ ਆਗੂ ਠਾਕੁਰ ਦਾਸ ਬੰਗ ਅਤੇ ਪ੍ਰੋਫੈਸਰ ਦੀਵਾਰ ਕਰ ਸਨ ਜੋ ਜੈ ਪ੍ਰਕਾਸ਼ ਨਰਾਇਨ ਦੇ ਸਾਥੀਆਂ ਵਿਚੋਂ ਹਨ ਅਤੇ ਐਮਰਜੈਂਸੀ ਦੇ ਵਿਰੁੱਧ ਸੰਘਰਸ਼ ਦੇ ਆਗੂ ਰਹੇ ਹਨ। ਪੰਜਾਬ ਵਿਚ ਆਪਣੇ ਦੌਰੇ ਦੇ ਦਰਮਿਆਨ ਇਹ ਪਿੰਡਾਂ ਵਿਚ ਵੀ ਗਏ ਹਨ ਅਤੇ ਸ਼ਹਿਰਾਂ ਵਿਚ ਵੀ ਹਿੰਦੂ ਭਾਈਚਾਰੇ ਦੇ ਲੋਕਾਂ ਨੂੰ ਮਿਲੇ ਹਨ। ਬਾਅਦ ਵਿਚ ਇਸੇ ਸੰਸਥਾ ਵਲੋਂ ਦਿੱਲੀ ਵਿਚ ਅਤੇ ਬਨਾਰਸ ਵਿਚ ਪੰਜਾਬ ਦੇ ਮਸਲੇ ਤੇ ਵੱਡੀਆਂ ਕਨਵੈਨਸ਼ਨਾਂ ਕੀਤੀਆਂ ਹਨ। ਇਨ੍ਹਾਂ ਨੇ ਸਪੱਸ਼ਟ ਤੌਰ ਤੇ ਇਹ ਸਟੈਂਡ ਲਿਆ ਹੈ ਕਿ ਭਾਰਤ ਸਰਕਾਰ ਨੇ ਪੰਜਾਬ ਦੇ ਸਾਰੇ ਮਸਲੇ ਨੂੰ ਬੜੇ ਗਲਤ ਤਰੀਕੇ ਨਾਲ ਨਜਿਠਿਆ ਹੈ। ਵਿਸ਼ੇਸ਼ ਕਰਕੇ ਪ੍ਰੈਸ ਅਤੇ ਹੋਰ ਪ੍ਰਚਾਰ ਮਾਧਿਅਮਾਂ ਰਾਹੀਂ ਜਦੋਂ ਸਿੱਖਾਂ ਵਿਰੁੱਧ ਦੇਸ਼ ਧਰੋਹੀ ਹੋਣ ਦੀ ਪ੍ਰਚਾਰ ਮੁਹਿਮ ਚੱਲ ਰਹੀ ਸੀ ਤਾਂ ਭਾਰਤ ਸਰਕਾਰ ਨੂੰ ਇਸਨੂੰ ਸਖਤੀ ਨਾਲ ਰੋਕਣਾ ਚਾਹੀਦਾ ਸੀ। ਦਿੱਲੀ ਸਿੱਖਾਂ ਦੇ ਕਤਲੇਆਮ ਦੀ ਪੂਰੀ ਤਰ੍ਹਾਂ ਜ਼ਿਮੇਵਾਰੀ ਭਾਰਤ ਸਰਕਾਰ ਉਤੇ ਸੁੱਟਦਿਆਂ ਸ਼ਕਤੀਸ਼ਾਲੀ ਦਲੀਲਾਂ ਰਾਹੀਂ ਉਨ੍ਹਾਂ ਨੇ ਦੋਸ਼ੀਆਂ ਲਈ ਸਜ਼ਾ ਦੀ ਮੰਗ ਕੀਤੀ ਹੈ। 5 ਲੱਖ ਪੈਂਫਲਿਟ ਛਾਪ ਕੇ ਭਾਰਤ ਦੇ ਹਰ ਸੂਬੇ ਵਿਚ ਦੇਸ਼ ਭਗਤ ਸਿੱਖਾਂ ਦੇ ਹੱਕ ਵਿਚ ਉਨ੍ਹਾਂ ਨੇ ਪ੍ਰਚਾਰ ਵਿੱਢਿਆ ਹੈ। ਇਹ ਇਕ ਹਾਂ ਪੱਖੀ ਕਦਮ ਹੈ। ਸਿੱਖ ਭਾਈਚਾਰੇ ਵਿਚ ਇਹ ਆਮ ਪ੍ਰਭਾਵ ਹੈ ਕਿ ਭਾਰਤ ਵਿਚ ਉਨ੍ਹਾਂ ਦਾ ਕੋਈ ਦੋਸਤ ਨਹੀਂ। ਅਸਲ ਵਿਚ ਇਹ ਪ੍ਰਭਾਵ ਬਨਾਉਣ ਵਿਚ ਸਿੱਖਾਂ ਦੇ ਕੱਟੜਵਾਦੀ ਹਲਕੇ ਜ਼ਿਮੇਵਾਰ ਹਨ, ਜਿਨ੍ਹਾਂ ਦਾ ਇਸ ਪ੍ਰਚਾਰ ਵਿਚ ਨਿੱਜੀ ਸਵਾਰਥ ਹੈ। ਇਸ ਸਿਲਸਲੇ ਵਿਚ ਹਰ ਇਕ ਹਾਂ ਪੱਖੀ ਰੁਝਾਂਣ ਜਿਸ ਨਾਲ ਪੰਜਾਬ ਮਸਲੇ ਨੂੰ ਹਲ ਕਰਨ ਵਿਚ ਸਹਾਇਤਾ ਮਿਲ ਸਕੇ ਅਤੇ ਫਿਰਕੂ ਨਫਰਤ ਨੂੰ ਠੱਲ੍ਹ ਪੈ ਸਕੇ, ਦਾ ਨੋਟਿਸ ਲੈਣਾ ਜ਼ਰੂਰੀ ਹੈ।

### ੦ ਖਾਲਿਸਤਾਨੀ ਦਹਿਸ਼ਤਗਰਦਾਂ ਹਥੋਂ ਬੇਦੋਸ਼ਿਆਂ ਕਤਲਾਂ ਵਿਰੁਧ ਜਬਰ ਤੇ ਫਿਰਕਾਪ੍ਰਸਤੀ ਵਿਰੋਧੀ ਫਰੰਟ ਅਤੇ ਲੁਧਿਆਨਾ ਦੀ ਮੇਹਨਤ ਕਸ਼ ਜਮਾਤ ਵਲੋਂ ਸ਼ਲਾਘਾਯੋਗ ਲਾਮਬੰਦੀ:

ਖਾਲਿਸਤਾਨੀ ਕਮਾਂਡੋ ਫੋਰਸ ਵਲੋਂ ਲੁਧਿਆਨਾ ਵਿਚ ਸ਼ਰੇ ਬਾਜ਼ਾਰ ਗੋਲੀਆਂ ਦੀ ਵਾਛੜ ਵਿਚ ਮਰਨ ਵਾਲਿਆਂ ਵਿਚੋਂ ਇਕ ਅਵਾਸੀ ਮਜ਼ਦੂਰ ਵੀ ਸੀ। ਇਸ ਘਟਨਾ ਦੇ ਵਿਰੋਧ ਜਿਥੇ ਸ਼ਿਵ ਸੈਨਾ ਵਰਗੀਆਂ ਸੰਸਥਾਵਾਂ ਨੇ ਲੁਧਿਆਨਾ ਬੰਦ ਦਾ ਸੱਦਾ ਦੇ ਕੇ ਫਿਰਕੂ ਜ਼ਹਿਰ ਨੂੰ ਵਧਾਉਣ ਦਾ ਯਤਨ ਕੀਤਾ, ਉਥੇ ਲੁਧਿਆਨਾ ਦੀ ਜਬਰ ਤੇ ਫਿਰਕਾ ਪ੍ਰਸਤੀ ਫਰੰਟ ਦੀ ਇਕਾਈ ਨੇ ਮੋਲਡਰ ਐਂਡ ਸਟੀਲ ਵਰਕਰਜ਼ ਯੂਨੀਅਨ ਅਤੇ ਹੋਰ ਮਜ਼ਦੂਰ ਯੂਨੀਅਨਾਂ ਦੇ ਸਹਿਯੋਗ ਨਾਲ ਐਸੀ ਲਾਮਬੰਦੀ ਕੀਤੀ ਕਿ ਲੋਕਾਂ ਦਾ ਸਮੁੱਚਾ ਰੋਹ ਫਿਰਕਾਪ੍ਰਸਤੀ ਵਿਰੁੱਧ ਸੇਧਤ ਹੋਇਆ। 31 ਅਕਤੂਬਰ ਸਵੇਰ ਤੋਂ ਲੈ ਕੇ ਸ਼ਾਮ ਤਕ ਮਜ਼ਦੂਰ ਮੁਹਲਿਆਂ ਵਿਚ ਅਤੇ ਵਿਹੜਿਆਂ ਵਿਚ ਨੁੱਕਰ ਮੀਟਿੰਗਾਂ ਅਤੇ ਗਰੁੱਪ ਬੈਠਕਾਂ ਵਿਚ ਇਹ ਗੱਲ: ਸਮਝਾਈ ਗਈ ਕਿ ਕਿਸ ਤਰ੍ਹਾਂ ਦੋਨਾਂ ਫਿਰਕਿਆਂ ਦੀ ਹਾਕਮ ਜਮਾਤ ਦੀ ਏਕਤਾ ਤੋੜਨਾ ਚਾਹੁੰਦੀ ਹੈ। ਸ਼ਾਮ ਨੂੰ ਛੋਟੇ ਛੋਟੇ ਜਲੂਸਾਂ ਦੀ ਸ਼ਕਲ ਵਿਚ ਅਵਾਸੀ ਮਜ਼ਦੂਰ ਵੀ ਸਨ ਤੇ ਪੰਜਾਬੀ ਮਜ਼ਦੂਰ ਵੀ ਸਨ, ਇਕ ਵੱਡੀ ਰੈਲੀ ਕੀਤੀ, ਜਿਸਨੂੰ ਜਬਰ ਤੇ ਫਿਰਕਾਪ੍ਰਸਤੀ ਫਰੰਟ ਆਗੂਆਂ ਨੇ ਸੰਬੋਧਨ ਕੀਤਾ। 9 ਨਵੰਬਰ ਫਿਰ ਇਕ ਵੱਡੀ ਪੱਧਰ ਤੇ ਸ਼ਰਧਾਂਜਲੀ ਸਮਾਗਮ ਕੀਤਾ। ਇਸ ਸ਼ਲਾਘਾਯੋਗ ਲਾਮ-ਬੰਦੀ ਲਈ ਫਰੰਟ ਦੀ ਲੁਧਿਆਨਾ ਇਕਾਈ ਵਧਾਈ ਦੀ ਹੱਕਦਾਰ ਹੈ। ਇਕ ਪਾਸੇ ਖਾਲਿਸਤਾਨੀ ਕਮਾਂਡੋ ਵਾਲਿਆਂ ਦੀ ਅਤੇ ਦੂਜੇ ਪਾਸੇ ਸ਼ਿਵ ਸੈਨਾ ਵਰਗੀਆਂ ਫਾਸ਼ੀ ਜਥੇਬੰਦੀਆਂ ਦੀ ਇਹ ਕੋਸ਼ਿਸ਼ ਹੈ ਕਿ ਸਾਧਾਰਨ ਲੋਕਾਂ ਵਿਚ ਫਿਰਕੂ ਜ਼ਹਿਰ ਭਰਿਆ ਜਾਵੇ। ਦੋਨਾਂ ਫਿਰਕਿਆਂ ਦਾ ਜਮਹੂਰੀ ਅਨਸਰ ਜੇਕਰ ਅਮਲੀ ਪਹਿਲਕਦਮੀ ਨਾਲ ਇਸ 'ਚ ਵੀ ਦਖਲ ਅੰਦਾਜ਼ੀ ਕਰੇ ਤਾਂ ਇਸ ਜ਼ਹਿਰ ਨੂੰ ਫੈਲਣ ਤੋਂ ਰੋਕਿਆ ਜਾ ਸਕਦਾ ਹੈ। ਇਸ ਸਿਲਸਿਲੇ ਵਿਚ 27 ਅਕਤੂਬਰ ਰਾਮਪੁਰ ਫੂਲ ਵਿਚ ਫਰੰਟ ਵਲੋਂ ਜੋ ਲਾਮਬੰਦੀ ਕੀਤੀ ਗਈ, ਉਹ ਵੀ ਆਪਣੇ ਆਪ ਵਿਚ ਇਕ ਮਿਸਾਲ ਸੀ। ਸਾਰੇ ਸ਼ਹਿਰ ਵਿਚ ਥਾਂ ਥਾਂ ਤੇ ਲੋਕ ਏਕਤਾ ਦੇ ਮਾਟੋ ਅਤੇ ਬੈਨਰ ਲਗੇ ਸਨ, ਜੋ ਬੜੇ ਕਲਾਤਮਕ ਤਰੀਕੇ ਨਾਲ ਤਿਆਰ ਕੀਤੇ ਗਏ ਸਨ। ਰਾਤ ਨੂੰ ਵੱਡੀ ਪੱਧਰ ਤੇ ਇਕ ਨਾਟਕ ਸਮਾਗਮ ਕੀਤਾ ਗਿਆ ਜਿਸਦੀ ਹਾਜ਼ਰੀ 8-10 ਹਜ਼ਾਰ ਸੀ, ਇਨ੍ਹਾਂ ਯਤਨਾਂ ਦੀ ਸਫਲਤਾ ਤੇ ਇਹ ਵਿਸ਼ਵਾਸ਼ ਕਾਇਮ ਹੁੰਦਾ ਹੈ ਕਿ ਫਿਰਕੂ ਜ਼ਹਿਰ ਫੈਲਾਉਣ ਵਾਲੇ ਨਾਗਾਂ ਤੋਂ ਪੰਜਾਬ ਨੂੰ ਬਚਾਇਆ ਜਾ ਸਕਦਾ ਹੈ (ਮਾਸਿਕ ਸੰਮਤਾ ਅੰਮ੍ਰਿਤਸਰ)

## ਸੁਪਰੀਮ ਕੋਰਟ ਨੇ ਸਰਕਾਰ ਦੀ ਢਿੱਲੀ ਕਾਰਗੁਜ਼ਾਰੀ ਦਾ ਸਖਤ ਨੋਟਿਸ ਲਿਆ

ਨਵੀਂ ਦਿੱਲੀ — ਸੁਪਰੀਮ ਕੋਰਟ ਨੇ ਭਾਰਤ ਸਰਕਾਰ ਵਲੋਂ ਨਿਸ਼ਚਤ ਸਮਾਂ ਲੰਘ ਜਾਣ ਪਿਛੋਂ ਵਿਸ਼ੇਸ਼ ਲੀਵ ਪਟੀਸ਼ਨਾਂ ਦਾਇਰ ਕੀਤੇ ਜਾਣ 'ਤੇ ਸਰਕਾਰ ਦੀ ਢਿਲੀ ਕਾਰਗੁਜ਼ਾਰੀ ਦਾ ਸਖਤ ਨੋਟਿਸ ਲਿਆ ਹੈ ਚੀਫ ਜਸਟਿਸ ਪੀ. ਐਨ. ਭਗਵਤੀ ਅਤੇ ਜਸਟਿਸ ਰੰਗਨਾਥ ਮਿਸ਼ਰਾ ਨੇ ਦੇਰੀ ਮੁਆਫ ਕਰਨ ਸਬੰਧੀ ਇਕ ਅਰਜ਼ੀ ਰੱਦ ਕਰਦਿਆਂ ਆਪਣੇ ਆਦੇਸ਼ਾਂ ਵਿਚ ਕਿਹਾ ਕਿ ਦੇਰੀ ਮੁਆਫ ਕਰਨ ਦੀ ਕੋਈ ਤੁਕ ਨਹੀਂ ਬਣਦੀ।

ਇਹ ਪਟੀਸ਼ਨ ਭਾਰਤ ਸਰਕਾਰ ਅਤੇ ਵਿਸ਼ਵੇਸ਼ਰੱਈਆ ਆਇਰਨ ਅਤੇ ਸਟੀਲ ਲਿਮਟਿਡ ਨਾਲ ਸਬੰਧਤ ਸੀ ਜਿਸ ਵਿਚ ਭਾਰਤ ਸਰਕਾਰ ਵਲੋਂ ਕਰਨਾਟਕ ਹਾਈ ਕੋਰਟ ਦੇ ਆਦੇਸ਼ਾਂ ਨੂੰ ਚੁਣੌਤੀ ਦਿੱਤੀ ਗਈ ਸੀ।

ਅਦਾਲਤ ਨੇ ਕਿਹਾ ਕਿ ਇਹ ਪਟੀਸ਼ਨ ਦਾਇਰ ਕੀਤੇ ਜਾਣ ਲਈ ਨਿਸ਼ਚਿਤ ਸਮੇਂ ਤੋਂ ਪਿਛੋਂ ਦਾਇਰ ਕੀਤੀ ਗਈ ਹੈ। ਪਟੀਸ਼ਨਰ ਨੇ ਇਕ ਅਰਜ਼ੀ ਇਸ ਵਾਸਤੇ ਵੀ ਦਿੱਤੀ ਹੋਈ ਸੀ ਕਿ ਪਟੀਸ਼ਨ ਦਾਇਰ ਕਰਨ ਵਿਚ ਹੋਈ ਦੇਰੀ ਮੁਆਫ ਕੀਤੀ ਜਾਵੇ। ਅਦਾਲਤ ਨੇ ਆਪਣੇ ਆਦੇਸ਼ ਵਿਚ ਕਿਹਾ ਕਿ ਦੇਰੀ ਮੁਆਫ ਕੀਤੇ ਜਾਣ ਦਾ ਕੋਈ ਅਧਾਰ ਨਹੀਂ ਰਹਿ ਗਿਆ।

## ਹਿੰਸਾ ਅਤੇ ਸਰਕਾਰੀ ਤਸ਼ੱਦਦ ਦੀ ਨਿੰਦਾ

ਮੋਰਿੰਡਾ — ਸੀ. ਪੀ. ਆਈ. (ਐਮ. ਐਲ) ਦੀ ਪੰਜਾਬ ਸ਼ਾਖਾ ਨੇ ਇਕ ਪ੍ਰੈਸ ਨੋਟ ਵਿਚ ਅਤਿਵਾਦੀਆਂ ਵਲੋਂ ਕੀਤੀ ਜਾ ਰਹੀ ਹਿੰਸਾ ਦੀ ਸਖਤ ਨਿਖੇਧੀ ਕੀਤੀ ਹੈ ਅਤੇ ਪੰਜਾਬ ਦੇ ਲੋਕਾਂ ਨੂੰ ਅਪੀਲ ਕੀਤੀ ਹੈ ਕਿ ਉਹ ਏਕਤਾ ਬਣਾਈ ਰੱਖਣ। ਪੰਜਾਬ ਸ਼ਾਖਾ ਦੇ ਸੰਯੁਕਤ ਸਕੱਤਰ ਕਾਮਰੇਡ ਗੁਰਮੀਤ ਸਿੰਘ ਨੇ ਕਿਹਾ ਕਿ ਅਤਿਵਾਦੀਆਂ ਵਲੋਂ ਫੈਲਾਈ ਜਾ ਰਹੀ ਹਿੰਸਾ ਅਤੇ ਫਿਰਕਾਪ੍ਰਸਤੀ ਦਾ ਹੱਲ ਨੌਜਵਾਨਾਂ ਵਿਰੁਧ ਝੂਠੇ ਪੁਲੀਸ ਮੁਕਾਬਲੇ ਅਤੇ ਬੇਗੁਨਾਹ ਲੋਕਾਂ ਉਤੇ ਤਸ਼ੱਦਦ ਕਰਨ ਨਾਲ ਨਹੀਂ ਹੋ ਸਕਦਾ ਬਲਕਿ ਇਸ ਸਰਕਾਰੀ ਜਬਰ ਨੇ ਅਤਿਵਾਦੀ ਸਫਾਂ ਨੂੰ ਤਾਕਤ ਹੀ ਦਿੱਤੀ ਹੈ। ਉਨ੍ਹਾਂ ਕਿਹਾ ਕਿ ਸਰਕਾਰ ਨੂੰ ਪੰਜਾਬ ਮਸਲੇ ਦਾ ਹੱਲ ਬੰਦੂਕ ਨਾਲ ਹੱਲ ਕਰਨ ਦੀ ਬਜਾਏ ਸਿਆਸੀ ਤੌਰ ਉਤੇ ਕਰਨਾ ਚਾਹੀਦਾ ਹੈ ਪਰ ਸਰਕਾਰ ਪੰਜਾਬ ਮਸਲੇ ਨੂੰ ਹੱਲ ਕਰਨ ਲਈ ਸੰਜੀਦਾ ਹੀ ਨਹੀਂ ਹੈ। ਜੇ ਸਰਕਾਰ ਪੰਜਾਬ ਸਮੱਸਿਆ ਨੂੰ ਹੱਲ ਕਰਨਾ ਚਾਹੁੰਦੀ ਹੈ ਤਾਂ ਪੰਜਾਬ ਸਮਝੌਤਾ ਲਾਗੂ ਕਰੇ, ਧਾਰਮਿਕ ਜਜ਼ਬਾਤਾਂ ਅਧੀਨ ਬੈਰਕਾਂ ਛੱਡਣ ਵਾਲੇ ਫੌਜੀ ਬਹਾਲ ਕਰੇ, ਦਿੱਲੀ ਦੰਗਿਆਂ ਦੀ ਜਾਂਚ ਲਈ ਬਣਾਏ ਗਏ ਮਿਸ਼ਰਾ ਕਮਿਸ਼ਨ ਦੀ ਰਿਪੋਰਟ ਛਾਪੇ ਅਤੇ ਜੋਧਪੁਰ ਤੇ ਹੋਰ ਥਾਵਾਂ ਉਤੇ ਬੰਦ ਸਿਆਸੀ ਕੈਦੀ ਰਿਹਾਅ ਕਰੇ। ਇਨ੍ਹਾਂ ਤੋਂ ਬਿਨਾਂ ਸਰਕਾਰ ਵਲੋਂ ਚੁਕੇ ਜਾਣ ਵਾਲੇ ਹੋਰ ਕਦਮ ਪੰਜਾਬ ਮਸਲੇ ਨੂੰ ਹੋਰ ਗੁੰਝਲਦਾਰ ਬਣਾ ਦੇਣਗੇ।

ਪ੍ਰੈਸ ਨੋਟ ਵਿਚ ਕੇਂਦਰੀ ਸਰਕਾਰ ਉਤੇ ਇਹ ਵੀ ਦੋਸ਼ ਲਾਇਆ ਗਿਆ ਕਿ ਉਹ ਗੋਰਖਿਆਂ ਦੀਆਂ ਜਾਇਜ਼ ਮੰਗਾਂ ਸਵੀਕਾਰ ਕਰਨ ਦੀ ਥਾਂ ਉਨ੍ਹਾਂ ਨਾਲ ਮਜ਼ਾਕ ਕਰ ਰਹੀ ਹੈ। ਉਨ੍ਹਾਂ ਕਿਹਾ ਕਿ ਗੋਰਖਿਆਂ ਵਲੋਂ ਉਠਾਈਆਂ ਗਈਆਂ ਬਹੁਤ ਸਾਰੀਆਂ ਮੰਗਾਂ — ਨੇਪਾਲੀ ਭਾਸ਼ਾ ਲਾਗੂ ਕਰਨਾ, ਭਰਤੀ ਵਿਚ ਵਾਧਾ ਕਰਨਾ ਤੇ ਵੱਧ ਅਧਿਕਾਰ ਜਾਇਜ਼ ਮੰਗਾਂ ਹਨ ਅਤੇ ਸਾਡੀ ਪਾਰਟੀ ਇਨ੍ਹਾਂ ਮੰਗਾਂ ਦੀ ਪੂਰਨ ਹਮਾਇਤ ਕਰਦੀ ਹੈ।

## ਪੰਜਾਹ ਸਾਲਾਂ ਪਿਛੋਂ ਮੌਤ ਨੇ ਸੁਣੀ

ਬਟਾਲਾ — ਪਿਛਲੇ ਪੰਜਾਹ ਸਾਲਾਂ ਤੋਂ ਮੌਤ ਮੌਤ ਪੁਕਾਰਦਾ ਇਥੋਂ ਦਾ 80 ਸਾਲਾ ਕਿਹਰ ਸਿੰਘ ਬੀਤੇ ਦਿਨੀਂ ਚਲ ਵਸਿਆ। ਕਿਹਰ ਸਿੰਘ ਨੂੰ 1936 ਵਿਚ ਦੇਸ਼ ਭਗਤਾਂ ਨੂੰ ਪਨਾਹ ਦੇਣ ਦੇ ਦੋਸ਼ ਵਿਚ ਪੁਲੀਸ ਵਲੋਂ ਇਤਨੀ ਕੁੱਟ ਮਾਰ ਕੀਤੀ ਗਈ ਸੀ ਕਿ ਉਸ ਦੀਆਂ ਹੱਡੀਆਂ ਚੂਰ ਚੂਰ ਹੋ ਗਈਆਂ ਸਨ ਅਤੇ ਉਹ ਮੰਜੇ ਜੋਗਾ ਹੀ ਰਹਿ ਗਿਆ ਸੀ।

1947 ਦੇ ਦੰਗਿਆਂ ਵਿਚ ਉਸ ਦੇ ਤਿੰਨ ਭਰਾ, ਦੋ ਲੜਕੇ, ਪਤਨੀ ਅਤੇ ਮਾਤਾ-ਪਿਤਾ ਕਤਲ ਕਰ ਦਿੱਤੇ ਗਏ ਸਨ ਅਤੇ ਉਸ ਨੂੰ ਕੋਈ ਪਾਣੀ ਦੇਣ ਵਾਲਾ ਵੀ ਨਹੀਂ ਬਚਿਆ ਸੀ।

ਉਸ ਨੇ ਕੇਂਦਰ ਅਤੇ ਪੰਜਾਬ ਸਰਕਾਰ ਨੂੰ ਸਹਾਇਤਾ ਲਈ ਕਈ ਚਿੱਠੀਆਂ ਲਿਖੀਆਂ ਪਰ ਉਸ ਦੀ ਮਦਦ ਲਈ ਕੋਈ ਵੀ ਨਾ ਬਹੁੜਿਆ ਅਤੇ ਉਹ ਡੰਗ ਡੰਗ ਦੀ ਰੋਟੀ ਨੂੰ ਤਰਸਦਾ ਰਿਹਾ। ਹੱਡੀਆਂ ਦੀ ਮੁੱਠ ਰਹਿ ਗਏ ਕਿਹਰ ਸਿੰਘ ਦੀ ਮੌਤ ਬਾਰੇ ਕੋਈ ਪੱਕੀ ਤਰ੍ਹਾਂ ਨਹੀਂ ਕਹਿ ਸਕਦਾ ਲੋਕਾਂ ਨੂੰ ਜਦੋਂ ਉਸ ਦੀ ਮੌਤ ਬਾਰੇ ਪਤਾ ਲੱਗਾ ਤਾਂ ਉਸ ਦਾ ਅੰਤਮ ਸੰਸਕਾਰ ਕਰ ਦਿਤਾ ਗਿਆ।

ਕਰਮੂ ਦੀਆਂ ਲੱਤਾਂ ਨੂੰ—
ਪਤਾ ਨਹੀਂ—ਕੀ ਹੋਇਐ,
ਉਂਜ—
ਝੰਗ-ਸਿਆਲ ਤੋਂ, ਦਾਨਾਬਾਦ ਦੀ ਦੂਰੀ
ਕੋਈ ਬਹੁਤੀ ਤਾਂ ਨਹੀਂ।

# ਸਸਪੈਂਡ ਜੱਜ ਦੇ ਖਿਲਾਫ਼ ਹੋਰ ਸ਼ਕਾਇਤਾਂ

ਟਰਾਂਟੋ — ਸਿਟੀਜ਼ਨਸ਼ਿਪ ਕੋਰਟ ਦੇ ਮੁਅਤਲ ਕੀਤੇ ਜੱਜ ਸਟੀਫਨ ਵਾਲਟਰ ਬਾਰੇ ਹੋਰ ਵੀ ਸ਼ਕਾਇਤਾਂ ਸਾਹਮਣੇ ਆਈਆਂ ਹਨ। ਵਾਲਟਰ ਨੂੰ ਪਿਛਲੇ ਹਫਤੇ ਸਿਟੀਜ਼ਨਸ਼ਿਪ ਲੈਣ ਲਈ ਆਏ ਕਈ ਵਿਅਕਤੀਆਂ ਦੀਆਂ ਸ਼ਕਾਇਤਾਂ ’ਤੇ ਉਹਦੇ ਅਹੁਦੇ ਤੋਂ ਹਟਾ ਦਿਤਾ ਗਿਆ ਸੀ।

ਵਾਲਟਰ ਨੇ ਰਸ਼ੀਦ ਅਹਿਮਦ ਨਾਂ ਦੇ ਇਕ ਵਿਅਕਤੀ ਨੂੰ ਕਿਹਾ ਸੀ ਕਿ ਕੀ ਉਹ ਹਮਜਿਣਸੀ ਹੈ ਕਿਉਂਕਿ ਰਸ਼ੀਦ ਲਿਬਰਲ ਪਾਰਟੀ ਨਾਲ ਹਮਦਰਦੀ ਰੱਖਦਾ ਸੀ। ਵਾਲਟਰ ਅਨੁਸਾਰ ਲਿਬਰਲ ਪਾਰਟੀ ਹਮਜਿਣਸਾਂ ਦੀ ਪਾਰਟੀ ਹੈ।

ਵਾਲਟਰ ਨੇ ਇਕ ਅਣਵਿਆਹੀ ਕੁੜੀ ਨੂੰ ਉਸਦੀ ਜ਼ਿੰਦਗੀ ਬਾਰੇ ਰੁਮਾਂਟਿਕ ਸੁਆਲ ਪੁਛੇ। ਵਾਲਟਰ ਨੇ ਇਕ ਭਾਰਤੀ ਇਮੀਗਰਾਂਟ ਐਲ ਰਾਬਰਟ ਨੂੰ ਕਿਹਾ ਸੀ ਕਿ ਉਹ ਟੋਰੀਆਂ ਨੂੰ ਵੋਟ ਪਾਵੇ ਕਿਉਂਕਿ ਲਿਬਰਲ ਸਰਕਾਰ ਸਮਾਜਵਾਦ ’ਤੇ ਕਮਿਊਨਿਜ਼ਮ ਲਿਆਏਗੀ।

ਇਕ ਹੋਰ ਸ਼ਕਾਇਤ ਜੈਫ ਚੈਪਲਿਨ ਵਲੋਂ ਕੀਤੀ ਗਈ ਜੋ ਇੰਗਲੈਂਡ ਤੋਂ ਇਮੀਗਰਾਂਟ ਹੈ। ਉਹ ਟਰਾਂਟੋ ਵਿਚ ਸਿਸਟਮ ਐਨਾਲਿਸਟ ਦੇ ਤੌਰ ’ਤੇ ਕੰਮ ਕਰਦਾ ਹੈ। ਜੱਜ ਨੇ ਉਸਨੂੰ ਇਕ ਫੈਕਟਰੀ ਵਰਕਰ ਦੀ ਕਹਾਣੀ ਸੁਣਾਈ ਜਿਸਨੂੰ ਟਰਾਂਟੋ ’ਚ ਕਨਜ਼ਰਵੇਟਿਵ ਕਨਵੈਨਸ਼ਨ ਵਿਖੇ ਆਪਣੇ ਮਾਲਕ ਨੂੰ ਮਿਲਣ ਤੋਂ ਬਾਅਦ ਤਰੱਕੀ ਮਿਲ ਗਈ।



ਜੱਜ ਦੇ ਖਿਲਾਫ ਇਕ ਹੋਰ ਸ਼ਿਕਾਇਤ ਸੀ. ਬੀ. ਸੀ. ਰੇਡੀਓ ਦੇ ਪ੍ਰੋਡਿਊਸਥ ਸਟੀਫਨ ਵਾਡਹੈਮਜ਼ ਨੇ ਦਰਜ ਕਰਾਈ। ਵਾਲਟਰ ਨੇ ਉਸ ਨੂੰ ਕਿਹਾ ਸੀ ਕਿ ਸੀ. ਬੀ. ਸੀ. ਮੁਲਕ ਨੂੰ ਤਬਾਹ ਕਰ ਰਹੀ ਹੈ।

ਇਨ੍ਹਾਂ ਸਾਰੀਆਂ ਸ਼ਿਕਾਇਤਾਂ ਦੀ ਜਾਂਚ ਦਾ ਸਾਹਮਣਾ ਕਰਨ ਤੋਂ ਪਹਿਲਾਂ ਹੀ ਜੱਜ ਸਟੀਫਨ ਵਾਲਟਰ ਨੇ ਆਪਣੇ ਅਹੁਦੇ ਤੋਂ ਅਸਤੀਫਾ ਦੇ ਦਿਤਾ ਹੈ।

# ਪੰਜਾਬ ’ਚ ਇੰਡਸਟਰੀ ਦਾ ਮੰਦਾ ਹਾਲ

ਬਟਾਲਾ — ਪੰਜਾਬ ਵਿਚ ਪਿਛਲੇ ਛੇ ਸਾਲਾਂ ਤੋਂ ਚਲੇ ਆ ਰਹੇ ਅਣਸੁਖਾਵੇਂ ਮਾਹੌਲ ਦਾ ਪੰਜਾਬ ਦੇ ਸਾਰੇ ਵਰਗਾਂ ਤੇ ਬਹੁਤ ਮਾੜਾ ਅਸਰ ਪਿਆ ਹੈ, ਪਰ ਸਭ ਤੋਂ ਵਧ ਸ਼ਿਕਾਰ ਪੰਜਾਬ ਦੀ ਸਨਅਤ ਅਤੇ ਇਨ੍ਹਾਂ ਵਿਚ ਕੰਮ ਕਰਦੇ ਮਜ਼ਦੂਰ ਹੋਏ ਹਨ। ਇਕ ਸਰਵੇਖਣ ਅਨੁਸਾਰ ਪੰਜਾਬ ਵਿਚ 40 ਫੀਸਦੀ ਲੋਕ ਇਨ੍ਹਾਂ ਸਨਅਤਾਂ ਵਿਚ ਕੰਮ ਕਰਕੇ ਆਪਣੇ ਪਰਿਵਾਰ ਦੀ ਉਪਜੀਵਕਾ ਕਮਾਉਂਦੇ ਹਨ, ਜਦੋਂ ਕਿ 60 ਫੀਸਦੀ ਲੋਕ ਸਰਕਾਰੀ ਨੌਕਰੀ ਜਾਂ ਖੇਤੀਬਾੜੀ ਦਾ ਧੰਦਾ ਕਰਕੇ ਆਪਣਾ ਗੁਜ਼ਾਰਾ ਕਰਦੇ ਹਨ। ਕੋਈ ਸਮਾਂ ਸੀ ਜਦ ਪੰਜਾਬ ਦਾ ਸਨਅਤਕਾਰ ਬਹੁਤ ਖੁਸ਼ਹਾਲ ਸਮਝਿਆ ਜਾਂਦਾ ਸੀ ਅਤੇ ਪੰਜਾਬ ਦੀ ਬਣੀ ਵੱਖ ਵੱਖ ਪ੍ਰਕਾਰ ਦੀ ਮਸ਼ੀਨਰੀ ਦੇਸ਼ ਵਿਦੇਸ਼ ਵਿਚ ਵਿਕਦੀ ਸੀ, ਪਰ ਅੱਜ ਹਲਾਤ ਇਹ ਹੋ ਗਏ ਹਨ ਕਿ ਸਨਅਤਕਾਰਾਂ ਨੂੰ ਬੈਂਕਾਂ ਦੇ ਲਏ ਹੋਏ ਕਰਜ਼ੇ ਦਾ ਵਿਆਜ਼ ਮੋੜਨ ਦੀ ਚਿੰਤਾ ਲੱਗੀ ਰਹਿੰਦੀ ਹੈ।

ਲੁਧਿਆਣਾ ਅਤੇ ਅੰਮ੍ਰਿਤਸਰ ਜੋ ਕਿ ਹੌਜ਼ਰੀ ਦਾ ਸਾਮਾਨ ਤਿਆਰ ਕਰਨ ਵਿਚ ਸਾਰੇ ਉਤਰੀ ਭਾਰਤ ਵਿਚੋਂ ਪਹਿਲਾ ਸਥਾਨ ਰਖਦੇ ਹਨ ਅਤੇ ਇਨ੍ਹਾਂ ਸ਼ਹਿਰਾਂ ਵਿਚ ਹਰ ਮਹੀਨੇ ਕਰੋੜਾ ਰੁਪੈ ਦਾ ਹੌਜ਼ਰੀ ਦਾ ਸਮਾਨ ਤਿਆਰ ਹੋ ਕੇ ਦੇਸ਼ ਅਤੇ ਵਿਦੇਸ਼ ਵਿਚ ਵਿਕਦਾ ਸੀ, ਅੱਜ ਇਹ ਸਨਅਤਕਾਰ ਆਪਣੀ ਚਾਲੂ ਪੂੰਜੀ ਨੂੰ ਵੀ ਨਹੀਂ ਬਚਾ ਸਕੇ। ਇਹ ਸਨਅਤਾਂ ਜੋ 24-24 ਘੰਟੇ ਚਲਦੀਆਂ ਰਹਿੰਦੀਆਂ ਸਨ ਅਤੇ ਜਿਨ੍ਹਾਂ ਦੀਆਂ ਚਿਮਨੀਆਂ ਵਿਚੋਂ ਕਦੀ ਧੂੰਆਂ ਬੁਝਿਆ ਹੀ ਨਹੀਂ ਸੀ ਅੱਜ ਇਹ ਸਨਅਤਾਂ ਅੱਠ ਘੰਟੇ ਵੀ ਨਹੀਂ ਚਲ ਰਹੀਆਂ। ਇਨ੍ਹਾਂ ਸਨਅਤਾਂ ਤੋਂ ਹਜ਼ਾਰਾਂ ਮਜ਼ਦੂਰ ਕੰਮ ਕਰਕੇ ਰੋਟੀ ਕਮਾਉਂਦੇ ਸਨ। ਹਜ਼ਾਰਾਂ ਲੋਕ ਇਨ੍ਹਾਂ ਸਨਅਤਾਂ ਵਿਚੋਂ ਘਰਾਂ ਵਿਚ ਕੰਮ ਕਰਨ ਲਈ ਸਾਮਾਨ ਲੈ ਕੇ ਜਾਂਦੇ ਸਨ ਜਿਥੇ ਉਨ੍ਹਾਂ ਦੀਆਂ ਔਰਤਾਂ ਅਤੇ ਬੱਚੇ ਕੰਮ ਕਰਕੇ ਹਜ਼ਾਰਾਂ ਰੁਪੈ ਕਮਾਉਂਦੇ

(ਬਾਕੀ ਪੰਨਾ 11 ’ਤੇ)

*Merry Christmas & Happy New Year*

■ ਅਮਰੀਕਾ ਵਿਚ ਫਲੌਰਿਡਾ ਪ੍ਰਦੇਸ਼ ਦੇ ਇਕ ਕਿਸਾਨ ਨੇ ਇਕ ਦਿਨ ਬੋਲਣਾ ਸ਼ੁਰੂ ਕੀਤਾ ਪਰ ਥੋੜੇ ਸਮੇਂ ਬਾਅਦ ਹੀ ਉਹ ਜਾਣ ਗਿਆ ਕਿ ਜੇ ਉਹ ਬੋਲਣੋਂ ਰੁਕਣਾ ਵੀ ਚਾਹੇ ਤਾਂ ਇੰਜ ਨਹੀਂ ਕਰ ਸਕੇਗਾ। ਸਗੋਂ ਉਹ ਹੁਣ ਸਦਾ ਬੋਲਦਾ ਹੀ ਰਹਿੰਦਾ, ਭਾਵੇਂ ਉਹ ਜਾਗਦਾ ਹੋਵੇ ਤੇ ਭਾਵੇਂ ਸੁੱਤਾ। ਬਹੁਤ ਬੋਲਣ ਕਾਰਨ ਉਸਦੀ ਸ਼ਕਤੀ ਘਟਦੀ ਗਈ ਤੇ ਉਹ ਬੜਾ ਸਖਤ ਬਿਮਾਰ ਪੈ ਗਿਆ ਪਰ ਫਿਰ ਵੀ ਉਹਨੂੰ ਚੁੱਪ ਕਰਾਉਣ ਦਾ ਕੋਈ ਸਾਧਨ ਨਾ ਲੱਭਿਆ ਜਾ ਸਕਿਆ। ਸੋ ਅੰਤ ੧੪ ਦਿਨਾਂ ਬਾਅਦ ਉਹ ਉਦੋਂ ਹੀ ਚੁੱਪ ਹੋਇਆ ਜਦੋਂ ਮਰ ਗਿਆ।



## 'ਕੈਨੇਡਾ ਦਰਪਣ' ਦੇ ਚੰਦੇ ਦਾ ਫ਼ਾਰਮ
## SUBSCRIPTION FORM

To

The Canada Darpan
P.O.BOX 265
Surrey, B.C.
Canada, V3T 4W8
Ph. 581-4473

I am enclosing a □ cheque □ M.O. □ Draft as my Subscription for the year(s)....... I may be sent the newspaper at the following address :

Name..................................................
Address..................................................
City..................................................
Province..................................................
Postal code..................................................
PHONE.

| | |
|---|---|
| One Year .................. | 25 dollars |
| Two Year .................. | 45 dollars |
| Three year .................. | 65 dollars |
| Life membership.......... | 300 dollars |
| ASIA.......................... | 100 dollars[a year] |
| U.S.A. ........................ | 30 dollars [a year] |
| Europe ........................ | 100 dollars[a year] |
| Africa ........................ | 100 dollars [a year] |

# ਚੀਨੀ ਵਿਦਿਆਰਥੀਆਂ ਵਲੋਂ ਮਾਰਚ



ਪੀਕਿੰਗ — ਚੀਨ ਦੇ ਵੱਡੇ ਸ਼ਹਿਰ ਸ਼ੰਘਈ 'ਚ 30 ਹਜ਼ਾਰ ਦੇ ਲਗਭਗ ਵਿਦਿਆਰਥੀਆਂ ਦੇ 'ਆਜ਼ਾਦੀ ਅਤੇ ਲੋਕਤੰਤਰ' ਦੇ ਹੱਕ 'ਚ ਮਾਰਚ ਕਰਨ ਦੀ ਖਬਰ ਮਿਲੀ ਹੈ।

1960 ਦੀ ਸਭਿਆਚਾਰਕ ਕਰਾਂਤੀ ਤੋਂ ਬਾਅਦ ਚੀਨ ਦੇ ਇਤਿਹਾਸ ਵਿਚ ਇਸ ਨੂੰ ਇਕ ਵੱਡਾ ਅੰਦੋਲਨ ਸਮਝਿਆ ਜਾ ਰਿਹਾ ਹੈ। ਕਈ ਵਿਦਿਆਰਥੀ ਨੇਤਾ ਗ੍ਰਿਫਤਾਰ ਕੀਤੇ ਗਏ ਹਨ। ਇਹ ਵਿਦਿਆਰਥੀ ਪੂਰਨ ਰੂਪ ਵਿਚ ਲੋਕਤੰਤਰ ਦੀ ਬਹਾਲੀ ਦੀ ਮੰਗ ਕਰ ਰਹੇ ਹਨ।

ਅੰਦੋਲਨਕਾਰੀ ਵਿਦਿਆਰਥੀ ਸਰਕਾਰੀ ਦਫਤਰਾਂ ਵਿਚ ਜਾ ਵੜ ਅਤੇ 31 ਪੁਲਸੀਆਂ ਨੂੰ ਜ਼ਖਮੀ ਕਰ ਦਿੱਤਾ। ਵਿਦਿਆਰਥੀਆਂ ਨੇ ਟਰੈਫਿਕ ਰੋਕ ਲਿਆ ਅਤੇ ਲੋਕਾਂ ਨੂੰ ਕੰਮ ਕਰਨੋਂ ਹਟਾਉਣ ਦੀ ਕੋਸ਼ਿਸ਼ ਕੀਤੀ।

ਵਿਦਿਆਰਥੀ ਨੇਤਾ ਦਾਈ ਜੁਨਈ ਨੇ ਕਿਹਾ ਕਿ "ਤੁਹਾਨੂੰ ਹੁਣ ਆਪਣੀਆਂ ਅੱਖਾਂ ਖੋਲਣੀਆਂ ਚਾਹੀਦੀਆਂ ਹਨ, ਸਾਨੂੰ ਦੱਬਿਆ ਜਾ ਰਿਹਾ ਹੈ, ਚੀਨੀ ਲੋਕ ਗੁਲਾਮਾਂ ਵਾਂਗ ਨਹੀਂ ਰਹਿ ਸਕਦੇ।"

ਵਿਦਿਆਰਥੀ ਨੇਤਾਵਾਂ ਨੇ ਦੋਸ਼ ਲਾਇਆ ਹੈ ਕਿ ਪੁਲੀਸ ਨੇ ਇਕ ਦਰਜਨ ਦੇ ਲਗਭਗ ਵਿਦਿਆਰਥੀਆਂ ਨੂੰ ਬੁਰੀ ਤਰ੍ਹਾਂ ਕੁਟਿਆ ਅਤੇ 200 ਵਿਦਿਆਰਥੀ ਗ੍ਰਿਫਤਾਰ ਕਰ ਲਏ ਹਨ।

# ਸਿਆਸੀ ਘਰੂਟ —
## ਘਰੂਟਾਂ ਵਾਲੇ ਦੀ ਕਲਮ ਤੋਂ

●ਪੰਜਾਬ ਅਸੈਂਬਲੀ ਦੇ ਸ਼ੈਸ਼ਨ 'ਚੋਂ
— ਬਰਨਾਲਾ ਸਰਕਾਰ ਟੁਟਣ ਅਤੇ ਕਾਂਗਰਸ ਦੀ ਬਣਨ ਦੀ ਖਬਰ ਆਈ ਹੀ ਨਹੀਂ।

● ਸਿੱਖ ਕਪਤਾਨ ਗ੍ਰਿਫਤਾਰ !
— ਕਿਉਂ ਸਿੱਖਾਂ ਨੂੰ ਬਦਨਾਮ ਕਰਨ ਲੱਗਿਆਂ ਏਂ।

● ਸਿੱਖਾਂ ਦੇ ਕਾਤਲ ਬਰੀ !
— ਨਿਰਾ ਫਿਰਕੂ ਫੈਸਲਾ

● ਰੰਡੀਆਂ ਦੇ ਕੋਠਿਆਂ ਤੋਂ
— ..... ਬੂਹਾ ਢੋਂਦਾ ਨਿਕਲਿਆ।

● ਫੈਰੀ ਵਿਚ ਜੂਆ
— ਟੱਟੂ ਦੇ ਮੱਥੇ ਤੇ ਤਾਰਾ

● ਹਿੰਦੂ ਮੰਦਰ ਜਿਥੇ ਸ਼ਰਾਬ ਦੇ ਚੜ੍ਹਾਵੇ ਚੜ੍ਹਦੇ ਹਨ
— ਫੌਜੀ ਸੰਪਾਦਕ ਦੇ ਮੂੰਹ ਚੋਂ ਲਾਲਾਂ ਡਿੱਗਦੀਆਂ ਹਨ।

● ਫੈਲਾਈਆਂ ਜਾ ਰਹੀਆਂ ਅਫਵਾਹਾਂ
— ਤੁਹਾਡੀ 'ਬਹਾਦਰੀ' ਦਾ ਕਾਰਨਾਮਾ

● ਕੁਰਸੀ ਖਾਤਰ ਧੋਖਾ ਦੇਣ ਵਾਲਾ ਲੀਡਰ ਨਹੀਂ ਚਾਹੀਦਾ
— ਫਿਰਕੂ ਜਨੂੰਨ ਫੈਲਾਉਣ ਵਾਲਾ ਸੰਪਾਦਕ ?

● ਸਿੱਖ ਸਲੋਤਰੀਆਂ ਤੋਂ ਬਚੋ
— ਫਿਰ ਬੀਮਾਰ ਡੰਗਰਾਂ ਦਾ ਕੀ ਬਣੇਗਾ ?

● ਸਿੱਖ ਲੀਡਰੋ ! ਸਤਿ ਸੰਤੋਖ ਵੀਚਾਰੋ
— ਛੋਡੀ ਲੈ ਪਾਖੰਡਾ ॥ ਨਾਮ ਲਈਏ ਜਾਇ ਤਰੰਦਾ।

● ਧੁੰਦਲੀਆਂ ਯਾਦਾਂ
— ਮਾਰਕਸਵਾਦ ਤੋਂ ਥਿੜਕ ਕੇ ਯਾਦਾਂ ਵੀ ਚਮਕਣੀਆਂ ਹਨ ਡਾਕਟਰ ਜੀ !

● ਖਬਰਦਾਰ ਕਰਨ ਦੇ ਬਾਵਜੂਦ
— .... ਵੀ ਯਭਲੀਆਂ ਮਾਰਨੋਂ ਨਹੀਂ ਹਟਦਾ !

● ਅਸਲੀਅਤ ਤੋਂ ਦੂਰ
— ਕੌਂਸਲੇਟ ਦਫਤਰ ਦੀਆਂ ਐਸ਼-ਟਰੇਆਂ ਸਾਫ ਕਰਕੇ ਇੰਡੀਆ ਜਾਣ ਵਾਲਿਆਂ ਤੋਂ ਅਸਲੀਅਤਾਂ ਕਿਥੋਂ ਲੱਭਦੇ ਹੋ ?

● ਭਾਰਤ ਦੇ ਕੌਂਸਲਰ ਸ੍ਰੀ ਸ਼ਰਮਾ ਨੇ .......
— ..... ਇਕ 'ਕਰੋੜਪਤੀ' ਦੀ ਸਿਫਾਰਸ਼ 'ਤੇ ਸਾਡਾ ਪ੍ਰਵਾਰ ਇੰਡੀਆ ਭੇਜਿਆ !

ਪੰਨਾ 9 ਦੀ ਬਾਕੀ

ਸਨ। ਪਰ ਅੱਜ ਹਾਲਾਤ ਇਹ ਹੋ ਗਏ ਹਨ ਕਿ ਇਨ੍ਹਾਂ ਸਨਅਤਾਂ ਵਿਚ ਦਿਹਾੜੀ ਜੋਗਾ ਕੰਮ ਵੀ ਨਹੀਂ ਮਿਲ ਰਿਹਾ। ਅੰਮ੍ਰਿਤਸਰ ਵਿਚ ਪੰਜਾਬ ਦੀ 90 ਫੀਸਦੀ ਪ੍ਰਿੰਟਿੰਗ ਦੀ ਮਸ਼ੀਨਰੀ ਤਿਆਰ ਹੁੰਦੀ ਹੈ। ਇਹ ਉਤਰੀ ਭਾਰਤ ਦੀ ਸਭ ਤੋਂ ਵੱਡੀ ਮੰਡੀ ਹੈ। ਇਥੋਂ ਦੀ ਤਿਆਰ ਕੀਤੀ ਪ੍ਰਿੰਟਿੰਗ ਪ੍ਰੈਸ ਦੇਸ਼ ਦੇ ਹਰ ਸ਼ਹਿਰ ਵਿਚੋਂ ਮਿਲ ਸਕਦੀ ਹੈ। ਪਰ ਅੱਜ ਇਹ ਸਨਅਤ ਬਾਹਰੋਂ ਕੋਈ ਵਪਾਰੀ ਪੰਜਾਬ ਵਿਚ ਨਾ ਆਉਣ ਕਾਰਨ ਫੇਲ੍ਹ ਹੋ ਰਹੀ ਹੈ। ਪੰਜਾਬ ਦੇ ਇਸ ਮਾਹੌਲ ਦਾ ਇਸ ਸਨਅਤ ਤੇ ਬਹੁਤ ਅਸਰ ਪਿਆ ਹੈ। ਅੰਮ੍ਰਿਤਸਰ ਹੀ ਪੰਜਾਬ ਵਿਚ ਚਲ ਰਹੇ ਅੰਦੋਲਨ ਦਾ ਮੁਖ ਕੇਂਦਰ ਹੈ ਅਤੇ ਇਥੋਂ ਹੀ ਸਾਰੀਆਂ ਪਾਰਟੀਆਂ ਅਤੇ ਜਥੇਬੰਦੀਆਂ ਆਪਣੇ ਐਲਾਨ ਕਰਦੀਆਂ ਹਨ ਜਿਸ ਕਾਰਨ ਕੋਈ ਵੀ ਵਪਾਰੀ ਇਥੇ ਆਉਣ ਨੂੰ ਖੁਸ਼ ਨਹੀਂ ਹੁੰਦਾ।

ਜਲੰਧਰ ਜਿਥੋਂ ਦਾ ਤਿਆਰ ਕੀਤਾ ਖੇਡਾਂ ਦਾ ਸਾਮਾਨ ਦੁਨੀਆਂ ਭਰ ਵਿਚ ਮਸ਼ਹੂਰ ਹੈ। ਇਥੋਂ ਦੀ ਤਿਆਰ ਹੋਈ ਹਾਕੀ ਦੁਨੀਆਂ ਦਾ ਹਰ ਖਿਡਾਰੀ ਖਰੀਦਦਾ ਹੈ। ਜੇ ਇਹ ਕਿਹਾ ਜਾਵੇ ਕਿ ਉਹ ਹਾਕੀ ਮੈਚ ਫਿਕਾ ਰਹਿੰਦਾ ਹੈ ਜਿਸ ਵਿਚ ਜਲੰਧਰ ਦੀ ਬਣੀ ਹੋਈ ਹਾਕੀ ਨਾਲ ਖਿਡਾਰੀ ਨਹੀਂ ਖੇਡਦੇ ਤਾਂ ਇਸ ਵਿਚ ਕੋਈ ਗਲਤ ਨਹੀਂ ਹੈ। ਪਰ ਅੱਜ ਇਹ ਵੀ ਉਦਾਸ ਬੈਠੇ ਹਨ ਅਤੇ ਗਾਹਕਾਂ ਦੀ ਉਡੀਕ ਕਰ ਰਹੇ ਹਨ।

ਬਾਕੀ ਪੰਨਾ 30 'ਤੇ

# ਭੁੱਖੇ ਆਦਿਵਾਸੀਆਂ ਦੀ ਜਬਰੀ ਨਸਬੰਦੀ

ਅਰੁਣ

ਕਾਲ ਨਾਲ ਜੂਝਦੇ ਦੱਖਣੀ ਰਾਜਸਥਾਨ ਵਿਚ ਭੁੱਖੇ ਭਟਕਦੇ ਆਦਿਵਾਸੀ ਇਸ ਵਕਤ ਬੇਹੱਦ ਲਾਚਾਰ ਹਨ। ਦੁੱਖ ਦੀ ਗੱਲ ਹੈ ਕਿ ਇਸ ਲਾਚਾਰੀ ਦੀ ਹਾਲਤ ਦਾ ਫਾਇਦਾ ਉਠਾਉਣ ਵਾਲੀਆਂ ਰਵਾਇਤਾਂ ਜਮਾਤਾਂ ਵਿਚ ਸਰਕਾਰ ਵੀ ਖੁੱਲ੍ਹਕੇ ਸ਼ਾਮਲ ਹੋ ਗਈ ਹੈ। ਉਸਨੇ ਸਹਾਇਤਾ ਯੋਜਨਾਵਾਂ ਜਥੇਬੰਦ ਕਰਨ ਵਿਚ ਤਾਂ ਕਦਮ ਕਦਮ ਤੇ ਕੋਤਾਹੀ ਵਰਤੀ ਹੈ। ਲੇਕਿਨ ਇਹ ਨੀਤੀ ਜ਼ਰੂਰ ਤਿਆਰ ਕੀਤੀ ਹੈ। ਰੋਜ਼ੀ ਰੋਟੀ ਦੀ ਇਸ ਲਾਚਾਰੀ ਦਾ ਪੂਰਾ ਫਾਇਦਾ ਉਠਾਕੇ ਭੀਲਾਂ ਦੀ ਵੱਡੀ ਪੱਧਰ ਤੇ ਨਸਬੰਦੀ ਕਰ ਦਿੱਤੀ ਜਾਵੇ। ਇਸ ਵਾਰ ਨਸਬੰਦੀ ਦੇ ਪਹਿਲਾਂ ਤੋਂ ਕਾਫੀ ਉੱਚੇ ਨਿਸ਼ਾਨੇ ਮਿੱਥੇ ਗਏ ਹਨ। ਇਹ ਸੋਚਕੇ ਕਿ ਕੇਵਲ ਭੁੱਖੇ ਪੇਟ ਰੁਪੈ ਅਤੇ ਕੰਮ ਦੇ ਲਈ ਲੋਕ ਨਸਬੰਦੀ ਕਰਾਉਣ ਲਈ ਮਜ਼ਬੂਰ ਹਨ ਜਾਂ ਮਜ਼ਬੂਰ ਕੀਤੇ ਜਾਣ।

ਜਿਸ ਬੇ ਰਹਿਮੀ ਤੇ ਜ਼ਲਾਲਤ ਨਾਲ ਇਸ ਕਾਲ ਮਾਰੇ ਇਲਾਕੇ ਵਿਚ ਤਿਕੋਣ ਦੇ ਇਕ ਸੂਤਰੀ ਤੇ ਅਮਲ ਕੀਤਾ ਜਾ ਰਿਹਾ ਹੈ ਉਸਦੀਆਂ ਗਵਾਹ ਹਨ ਕੁਝ ਸਥਾਨਿਕ ਰਿਪੋਰਟਾਂ।

ਉਦੇਪੁਰ ਵਿਚ ਗਿਰਦਾਂ ਤਹਿਸੀਲ ਵਿਚ ਇਕ ਕੈਂਪ ਵਿਚ ਸ੍ਰੀਮਤੀ ਐਜੀ ਬਾਈ ਦੀ ਦਰਦਨਾਕ ਮੌਤ ਹੋਈ ਹੈ। ਪੰਚਾਇਤ ਚੰਦੇਸਰਾਂ ਦੀ ਨਿਵਾਸੀ ਐਸੀ ਕੰਗਾਲੀ ਤੇ ਮਜ਼ਦੂਰੀ ਦੀ ਘਾਟ ਤੋਂ ਤੰਗ ਆ ਕੇ ਪੈਸੇ ਦੀ ਗਰਜ਼ ਨਾਲ ਕੈਂਪ ਵਿਚ ਗਈ। ਪਤੀ ਪਤਨੀ ਦੇ ਦਰਮਿਆਨ ਵੀ ਇਸ ਬਾਰੇ ਵਿਚ ਗੱਲਬਾਤ ਨਹੀਂ ਹੋਈ। ਇਹ ਔਰਤ ਚਾਰ ਮਹੀਨੇ ਦੀ ਗਰਭਵਤੀ ਸੀ ਲੇਕਿਨ ਡਾ: ਕਟਰਾਂ ਨੇ ਬਿਨਾਂ ਕਿਸੇ ਜਾਂਚ ਤੋਂ ਉਪਰੇਸ਼ਨ ਸ਼ੁਰੂ ਕਰ ਦਿੱਤਾ ਤੇ ਐਜੀ ਬਾਈ ਉਥੇ ਹੀ ਦਮ ਤੋੜ ਗਈ।

ਫਿਰ ਸ਼ੁਰੂ ਹੋਈ ਡਾਕਟਰਾਂ ਦੀ ਜਾਨ ਬਚਾਉਣ ਦੀ ਦੌੜ: ਇੰਚਾਰਜ ਡਾ: ਗਾਂਧੀ ਆਪਾ ਧਾਪੀ ਵਿਚ ਲਾਸ਼ ਨੂੰ ਜਨਰਲ ਹਸਪਤਾਲ ਦੀ ਬਜਾਏ ਸੈਟੇਲਾਈਟ ਡਿਸਪੇਨਸਰੀ ਲੈ ਗਿਆ। ਜਿੱਥੇ ਪੋਸਟ ਮਾਰਟਮ ਵਿਚ ਮੌਤ ਦਾ ਕਾਰਨ ਖੂਨ ਵਾਲੀ ਨਾੜੀ ਫਟਣਾ ਹੈਮਰੇਜ ਦਰਜ ਕੀਤਾ ਗਿਆ ਜਦੋਂ ਕਿ ਬਹੁਤੇ ਸਪੈਸ਼ਲਿਸਟ ਇਸ ਗੱਲ ਨੂੰ ਮੰਨਣ ਲਈ ਸਹਿਮਤ ਨਹੀਂ ਹਨ।

ਸਵਾ ਵਿੱਘਾ ਜ਼ਮੀਨ ਦੀ ਮਾਲਕ ਐਜੀ ਬਾਈ ਪਤੀ ਮਾਨਾ ਭੀਲ ਨੇ ਦੱਸਿਆ ਕਿ ਪੂਰਾ ਪਰਿਵਾਰ ਐਜੀ ਵਲੋਂ ਲਿਆਂਦੀਆਂ ਗਈਆਂ ਲੱਕੜਾਂ ਨੂੰ ਵੇਚਕੇ ਪਲਦਾ ਸੀ, ਲੱਕੜੀ ਦੀਆਂ ਉਹ ਗੱਠਾਂ ਜੋ ਅਜੇ ਵੀ ਵਿਹੜੇ ਵਿਚ ਪਈਆਂ ਸਨ, ਵੱਲ ਇਸ਼ਾਰਾ ਕਰਕੇ ਉਸਨੇ ਕਿਹਾ ਕਿ ਪਰਿਵਾਰ ਦਾ ਆਰਥਿਕ ਅਧਾਰ ਹੀ ਗਿਆ। ਆਪਣੇ ਡੇਢ ਸਾਲਾ ਬੱਚੇ ਨੂੰ ਸੀਨੇ ਨਾਲ ਚਿੰਬੜੇ ਹੋਏ ਉਹ ਕਹਿ ਰਿਹਾ ਸੀ ਕਿ ਹੁਣ ਉਹ ਮਜ਼ਦੂਰੀ ਕਰੇ ਜਾਂ ਬੱਚੇ ਨੂੰ ਸੰਭਾਲੇ। ਮਾਨਾ ਨੇ ਦੱਸਿਆ ਕਿ ਘਟਨਾ ਵਾਲੇ ਦਿਨ ਕੁਝ ਅਧਿਕਾਰੀ ਮੈਨੂੰ ਉਦੇਪੁਰ ਲੈ ਗਏ ਤੇ ਉਥੇ ਜਾ ਕੇ ਕਿਹਾ ਕਿ 'ਭਾਈ ਪ੍ਰਮਾਤਮਾ ਨੇ ਕਰਤੀ' ਉਨ੍ਹਾਂ ਵਿਚੋਂ ਇਕ ਵੱਡੇ ਅਫਸਰ ਨੇ ਉਸਦੇ ਹੱਥ ਵਿਚ ਇਕ ਔਰਤ ਦੀ ਮੌਤ ਦੀ ਕੀਮਤ 5000 ਹਜ਼ਾਰ ਰੁਪੈ ਫੜਾਈ ਤੇ ਯਕੀਨ ਦੁਆਇਆ ਕਿ ਪੰਜ ਹਜ਼ਾਰ ਹੋਰ ਮਿਲ ਜਾਣਗੇ।

ਦੂਸਰੀ ਘਟਨਾ ਘਸਿਆਰ ਪਿੰਡ ਦੀ ਘੀਸੀ ਬਾਈ ਦੀ ਹੈ ਜੋ ਨਸਬੰਦੀ ਦੇ 10 ਦਿਨਾਂ ਬਾਅਦ ਇਸ ਦੁਨੀਆਂ ਤੋਂ ਚਲੀ ਗਈ। ਉਸਦੇ ਪਤੀ ਕਾਲੂ ਭੀਲ ਦੀ ਨਸਬੰਦੀ ਤਿੰਨ ਸਾਲ ਪਹਿਲਾਂ ਹੋ ਚੁੱਕੀ ਸੀ। ਘੀਸੀ

ਬਾਕੀ ਪੰਨਾ [illegible] ਤੇ

# ਗੋਰਖਾਲੈਂਡ ਅੰਦੋਲਨ — ਸਿਆਸੀ ਕਲਾਬਾਜ਼ੀਆਂ ਦੇ ਸਿੱਟੇ ਖਤਰਨਾਕ ਹੋਣਗੇ

ਦਰਬਾਰਾ ਸਿੰਘ ਕਾਹਲੋਂ

ਭਾਰਤ ਵਿਚ ਲੀਡਰਸ਼ਿਪ ਦੀ ਸੱਤਾ ਦੀ ਭੁੱਖ ਨੇ ਇਸ ਦੇ ਨਾਗਰਿਕਾਂ ਦੇ ਮਸਲੇ ਉਲਝਾਏ ਜ਼ਿਆਦਾ ਹਨ ਅਤੇ ਸੁਲਝਾਏ ਬਹੁਤ ਹੀ ਘੱਟ ਹਨ । ਇਸੇ ਤਮੰਨਾ ਨੇ ਬਹੁ-ਪਾਰਟੀ ਸਿਸਟਮ, ਮੌਕਾਪ੍ਰਸਤ ਅਤੇ ਸੁਆਰਥੀ ਸੋਚ ਨੂੰ ਜਨਮ ਦਿਤਾ। ਪਾਰਟੀਆਂ ਵਿਚ ਅੰਦਰੂਨੀ ਲੜਾਈ, ਖਿਚੋਤਾਣ ਅਤੇ ਸੁਆਰਥ ਭਾਵਨਾ ਨੇ ਹਮੇਸ਼ਾ ਹੀ ਦੇਸ਼ ਦੇ ਵਡੇਰੇ ਹਿੱਤਾਂ, ਇਸਦੀ ਰਾਜਨੀਤਕ ਏਕਤਾ ਅਤੇ ਅਖੰਡਤਾ ਨੂੰ ਭਾਰੀ ਸੱਟ ਮਾਰੀ। ਦੇਸ਼ ਆਜ਼ਾਦੀ ਤੋਂ ਬਾਅਦ ਸਾਡੇ ਨੇਤਾਵਾਂ ਦੀਆਂ ਸੌੜੀਆਂ ਸੋਚਾਂ ਅਤੇ ਪ੍ਰਵਰਤਿਤ ਨੀਤੀਆਂ ਕਾਰਨ ਅਨੇਕ ਬੇਲੋੜੇ ਸੰਘਰਸ਼ ਅਤੇ ਸਮੱਸਿਆਵਾਂ ਹੋਂਦ ਵਿਚ ਆਈਆਂ । ਭਾਸ਼ਾ, ਸਭਿਆਚਾਰ, ਧਰਮ, ਜ਼ਾਤ ਅਤੇ ਇਲਾਕਾਈ ਮਸਲਿਆਂ ਦੇ ਆਧਾਰ ਤੇ ਦੇਸ਼ ਨੂੰ ਵਾਰ ਵਾਰ ਇਮਤਿਹਾਨ ਵਿਚ ਪਾਇਆ ਗਿਆ । ਇਨ੍ਹਾਂ ਸੰਘਰਸ਼ਾਂ ਅਤੇ ਸਮੱਸਿਆਵਾਂ ਨਾਲ ਨਿਪਟਣ ਲਈ ਅਨੇਕ ਕੀਮਤੀ ਜਾਨਾਂ ਗਈਆਂ, ਕਰੋੜਾਂ ਰੁਪਏ ਖਰਚ ਆਏ ਅਤੇ ਅਰਬਾਂ ਰੁਪਇਆਂ ਦੀ ਕੌਮੀ ਸੰਪਤੀ ਦਾ ਨਾਸ਼ ਹੋਇਆ । ਆਪਸੀ ਫਿਰਕੂ ਕੁੜਿਤਣ ਵੱਖਰੀ ਹੋਂਦ ਵਿਚ ਆਈ। ਏਨਾ ਕੁਝ ਹੋਣ ਦੇ ਬਾਵਜੂਦ ਵੀ ਸਾਡੇ ਨੇਤਾਵਾਂ ਨੇ ਕੋਈ ਸਬਕ ਨਾ ਸਿੱਖਿਆ ਅਤੇ ਉਹ ਅੱਜ ਵੀ ਦੇਸ਼ ਵਿਚ ਐਸੀਆਂ ਸਮੱਸਿਆਵਾਂ ਨੂੰ ਹਵਾ ਦੇ ਰਹੇ ਹਨ ਜੋ ਕਿ ਨਾ ਸਿਰਫ ਵੱਖਵਾਦੀ ਹਨ ਬਲਕਿ ਲੋਕ ਵਿਰੋਧੀ ਹੋਣ ਕਰਕੇ ਦੇਸ਼ ਦੀ ਏਕਤਾ, ਅਖੰਡਤਾ ਅਤੇ ਫਿਰਕੂ ਸਦਭਾਵਨਾ ਲਈ ਭਾਰੀ ਖਤਰਾ ਬਣੀਆਂ ਪਈਆਂ ਹਨ । ਗੋਰਖਾਲੈਂਡ ਸਮੱਸਿਆ ਵੀ ਐਸੀ ਹੀ ਇਕ ਸਮੱਸਿਆ ਹੈ। ਲੇਕਿਨ ਸਾਡੇ ਰਾਜਸੀ ਨੇਤਾ ਸੱਤਾ ਦੀ ਭੁੱਖ ਖਾਤਰ ਆਪਣਾ ਉਲੂ ਸਿੱਧਾ ਕਰਨ ਲਈ ਇਸ ਨੂੰ ਦਬਾਉਣ ਅਤੇ ਸੁਲਝਾਉਣ ਦੇ ਬਜਾਏ ਇਸ ਨੂੰ ਗਲਤ ਰੰਗ ਦੇ ਰਹੇ ਹਨ ।

ਭਾਰਤ ਵਿਚ ਗੋਰਖਿਆਂ ਦੀ ਆਬਾਦੀ ਲੱਗਭੱਗ ਸੱਠ ਲੱਖ ਦੇ ਕਰੀਬ ਹੈ। ਕੁਝ ਗੋਰਖੇ ਤਾਂ ਭਾਰਤ ਦੇ ਪੁਰਾਣੇ ਨਾਗਰਿਕ ਹਨ ਜਦ ਕਿ ਕੁਝ ਨਿਪਾਲ ਤੋਂ ਰੋਜ਼ਗਾਰ ਲਈ ਇਥੇ ਆ ਕੇ ਵਸ ਗਏ ਹੋਏ ਹਨ। ਇਨ੍ਹਾਂ ਦੀ ਆਬਾਦੀ ਦਾ ਇਕ ਤਕੜਾ ਹਿੱਸਾ ਬੰਗਾਲ ਦੇ ਜ਼ਿਲਾ ਦਾਰਜੀਲਿੰਗ ਅਤੇ ਉਸ ਦੇ ਆਸ ਪਾਸ ਵੱਸ ਰਿਹਾ ਹੈ। ਇਨ੍ਹਾਂ ਦੀ ਬੋਲੀ ਨਿਪਾਲੀ ਹੈ ਅਤੇ ਸਭਿਆਚਾਰ ਵੀ ਨਿਵੇਕਲਾ ਹੀ ਹੈ। ਦੇਸ਼ ਆਜ਼ਾਦੀ ਉਪਰੰਤ ਇਸ ਪਛੜੇ ਵਰਗ ਅਤੇ ਇਲਾਕੇ ਦੇ ਲੋਕਾਂ ਨੇ ਭਾਰਤ ਵਿਚ ਹੋਰ ਲੋਕਾਂ ਵਾਂਗ ਭਾਸ਼ਾਈ, ਸਭਿਆਚਾਰਕ ਅਤੇ ਖੇਤਰੀ ਮੰਗਾਂ ਦਾ ਮੁਤਾਲਬਾ ਕੀਤਾ । ਕਮਿਊਨਿਸਟ ਪਾਰਟੀ ਨੇ ਇਕ ਮੰਗ ਪੱਤਰ ਵਿਚ ਇਨ੍ਹਾਂ ਲੋਕਾਂ ਲਈ



ਦਾਰਜੀਲਿੰਗ, ਕੁਰਸਿਊਂਗ ਅਤੇਕਾਲਿਮਪੋਂਗ ਖੇਤਰ ਵਿਚ ਖੇਤਰੀ ਖੁਦਮੁਖਤਾਰੀ ਦੀ ਮੰਗ ਕੀਤੀ । ਬੰਗਾਲ ਵਿਚ ਕਾਬਜ਼ ਮਾਰਕਸੀ ਕਮਿਊਨਿਸਟ ਪਾਰਟੀ ਨੇ ਨਿਪਾਲੀ ਭਾਸ਼ਾ ਨੂੰ ਸੰਵਿਧਾਨ ਦੀ ਅੱਠਵੀਂ ਸੂਚੀ ਵਿਚ ਦਰਜ ਕਰਾਉਣ ਲਈ ਨਾ ਸਿਰਫ ਦੋ ਮਤੇ ਬੰਗਾਲ ਵਿਧਾਨ ਸਭਾ ਵਿਚ ਪਾਸ ਕੀਤੇ ਬਲਕਿ ਐਸਾ ਹੀ ਮਤਾ ਤ੍ਰਿਪੁਰਾ ਵਿਧਾਨ ਸਭਾ ਵਿਚ ਵੀ ਪਾਸ ਕਰਵਾਇਆ ਜਿਥੇ ਇਹੋ ਪਾਰਟੀ ਸੱਤਾ ਤੇ ਕਾਬਜ਼ ਹੈ। ਦਾਰਜੀਲਿੰਗ ਲੋਕ ਸਭਾ ਖੇਤਰ ਤੋਂ ਜਿਤੇ ਮਾਰਕਸੀ ਆਗੂ ਅਨੰਦ ਪਾਠਕ ਨੇ ਗੋਰਖਿਆਂ ਲਈ ਬੰਗਾਲ ਰਾਜ ਵਿਚ ਦਾਰਜੀਲਿੰਗ ਖੇਤਰ ਵਿਚ ਖੇਤਰੀ ਖੁਦਮੁਖਤਾਰੀ ਲਈ ਇਕ ਮਤਾ ਅਜੋਕੀ ਲੋਕ ਸਭਾ ਵਿਚ ਵੀ ਪੇਸ਼ ਕੀਤਾ ਜੋ ਰੱਦ ਕਰ ਦਿਤਾ ਗਿਆ ਸੀ। ਖੱਬੇ ਮੁਹਾਜ਼ ਦੇ ਬਹੁਤ ਸਾਰੇ ਨੇਤਾ ਗੋਰਖਾ ਲੋਕਾਂ ਦੀ ਭਾਸ਼ਾ ਨੂੰ ਅੱਠਵੀਂ ਸੂਚੀ ਵਿਚ ਦਰਜ ਕਰਨ, ਉਨ੍ਹਾਂ ਦੇ ਸਭਿਆਚਾਰ ਦੀ ਵੱਖਰੀ ਹੋਂਦ ਨੂੰ ਬਰਕਰਾਰ ਰੱਖਣ ਅਤੇ ਉਨ੍ਹਾਂ ਨੂੰ ਖੇਤਰੀ ਖੁਦਮੁਖਤਾਰੀ ਪ੍ਰਦਾਨ ਕਰਨ ਦੇ ਹਾਮੀ ਰਹੇ ਹਨ ਅਤੇ ਅਜੇ ਵੀ ਹਨ । ਪਿਛਲੇ ਲੰਬੇ ਸਮੇਂ ਤੋਂ ਵੋਟ ਪ੍ਰਾਪਤ ਕਰਨ ਲਈ ਵੱਖ-ਵੱਖ ਪਾਰਟੀਆਂ ਦੇ ਨੇਤਾਵਾਂ ਨੇ ਗੋਰਖਾ ਲੋਕਾਂ ਨੂੰ ਕਈ ਸਬਜ਼ ਬਾਗ ਵਿਖਾਏ। ਲੇਕਿਨ ਇਨ੍ਹਾਂ ਬਾਗਾਂ ਅਤੇ ਲੋਕਾਂ ਦੇ ਘਰਾਂ ਵਿਚ ਚੌਂਕੀਦਾਰਾ ਕਰਨ ਵਾਲੇ ਲੋਕਾਂ ਦੀ ਆਰਥਿਕ ਹਾਲਤ ਨੂੰ ਸੁਧਾਰਨ ਵੱਲ ਕਿਸੇ ਵੀ ਸਰਕਾਰ ਨੇ ਧਿਆਨ ਨਹੀਂ ਦਿੱਤਾ। ਮਾਰਕਸੀ ਆਗੂ ਇਸ ਸਿਧਾਂਤ ਤੋਂ ਚੰਗੀ ਤਰ੍ਹਾਂ ਵਾਕਫ ਹਨ ਕਿ ਸਭ ਸਮਾਜੀ ਪੁਆੜਿਆਂ ਅਤੇ ਸਮੱਸਿਆਵਾਂ ਦੀ ਜੜ੍ਹ ਆਰਥਿਕ ਮੰਦਹਾਲੀ ਹੀ ਹੁੰਦੀ ਹੈ। ਫਿਰ ਜੇ ਉਨ੍ਹਾਂ ਦੇ ਬੰਗਾਲ ਵਿਚ ਰਾਜ ਸਮੇਂ ਵੀ ਐਸੀ ਸਮੱਸਿਆ ਉਭਰਦੀ ਹੈ ਤਾਂ ਉਨ੍ਹਾਂ ਨੂੰ ਆਪਣੀ ਗਲਤੀ ਨੂੰ ਜ਼ਿੰਦਾ ਦਿਲੀ ਨਾਲ ਸਵੀਕਾਰਨਾ ਚਾਹੀਦਾ ਹੈ। ਭਾਵੇਂ ਇਸ ਸਰਕਾਰ ਨੇ ਗੋਰਖਾ ਲੋਕਾਂ ਲਈ ਕੁਝ ਉਸਾਰੂ ਯਤਨ ਕੀਤੇ ਹਨ ਜਿਨ੍ਹਾਂ ਵਿਚ ਉਨ੍ਹਾਂ ਦੇ ਸਭਿਆਚਾਰਕ ਵਿਕਾਸ ਲਈ ਇਕ ਅਕਾਦਮੀ, ਸਕੂਲਾਂ ਦਾ ਪ੍ਰਸਾਰ ਅਤੇ ਉਨ੍ਹਾਂ ਦੀ ਅਲੱਗ ਪਛਾਣ ਲਈ ਉਪਰਾਲੇ ਸ਼ਾਮਲ ਹਨ, ਲੇਕਿਨ ਇਹ ਸਭ ਗੱਲਾਂ ਉਨ੍ਹਾਂ ਦੇ ਆਰਥਿਕ ਵਿਕਾਸ ਤੋਂ ਭਿੰਨ ਹਨ। ਆਰਥਿਕ ਵਿਕਾਸ ਲਈ ਸਵੈ-ਰੋਜ਼ਗਾਰ ਸਕੀਮਾਂ ਅਤੇ ਵੱਖ ਵੱਖ ਸਨਅਤੀ ਇਦਾਰੇ ਕਾਇਮ ਕਰਨ ਦੀ ਭਾਰੀ ਜ਼ਰੂਰਤ ਸੀ । ਜੋ ਨਾ ਕਾਂਗਰਸੀ ਤੇ ਨਾ ਹੀ ਖੱਬਾ ਫਰੰਟ ਸਰਕਾਰਾਂ ਮੁਹੱਈਆ ਕਰ ਸਕੀਆਂ ।

ਪਿਛਲੇ ਕੁਝ ਸਮੇਂ ਤੋਂ ਗੋਰਖਾਲੈਂਡ ਦਾ ਮਸਲਾ ਦਿਨੋਂ ਦਿਨ ਭੱਖ ਰਿਹਾ ਹੈ। ਗੋਰਖਾਲੈਂਡ ਦੀ ਪ੍ਰਾਪਤੀ ਲਈ ਬਣਾਇਆ ਗਿਆ ਗੋਰਖਾ ਨੈਸ਼ਨਲ ਲਿਬਰੇਸ਼ਨ ਫਰੰਟ ਇਸ ਦੇ ਆਗੂ ਸੁਭਾਸ਼ ਗੀਸ਼ਿੰਗ ਦੀ ਅਗਵਾਈ ਹੇਠ ਤਾਕਤ ਫੜਦਾ ਜਾ ਰਿਹਾ ਹੈ। ਇਸ ਸਾਲ ਗਰਮੀਆਂ ਵਿਚ ਉਨ੍ਹਾਂ ਨੇ ਆਪਣੇ ਪ੍ਰੋਗਰਾਮ ਨੂੰ ਬਦੇਸ਼ੀ ਯਾਤਰੂਆਂ ਤੇ ਪੱਤਰਕਾਰਾਂ ਵਿਚ ਪ੍ਰਚਾਰਨ ਲਈ ਮਈ ਅਤੇ ਅਗਸਤ ਮਹੀਨੇ ਵਿਚ ਦਾਰਜੀਲਿੰਗ ਬੰਦ ਦਾ ਐਲਾਨ ਕੀਤਾ । ਭਾਰਤ ਸਰਕਾਰ ਨੂੰ ਆਪਣੀਆਂ ਮੰਗਾਂ ਦਾ ਮੈਮੋਰੰਡਮ ਪੇਸ਼ ਕੀਤਾ। ਜਿਸ ਵਿਚ ਭਾਰਤ ਅਤੇ ਨਿਪਾਲ ਵਿਚਕਾਰ ਹੋਈ ਸੰਧੀ ਸੰਨ 1950 ਨੂੰ ਰੱਦ ਕਰਨਾ, ਗੋਰਖਾਲੈਂਡ ਦੀ ਸਥਾਪਤੀ ਅਤੇ ਗੋਰਖਿਆਂ ਦੀ ਫੌਜੀ ਭਰਤੀ ਤੇ ਪਾਬੰਦੀ ਲਾਉਣਾ ਸ਼ਾਮਲ ਹਨ । ਗੋਰਖਾਲੈਂਡ ਨੂੰ ਬਦਨਾਮ ਸੀ.ਆਈ.ਏ. ਦੀ ਹਮਾਇਤ ਪ੍ਰਾਪਤੀ ਦੇ ਪ੍ਰਮਾਣ ਮੌਜੂਦ ਹਨ। ਸੀ.ਆਈ.ਏ. ਦੇ ਅਪਰੇਸ਼ਨ ਬ੍ਰਮਪੁੱਤਰ ਅਨੁਸਾਰ ਇਸ ਨੂੰ ਪੂਰਨ ਹਮਾਇਤ ਪ੍ਰਾਪਤ ਹੈ । ਆਪਣੇ ਨਿਸ਼ਾਨੇ ਦੀ ਪ੍ਰਾਪਤੀ ਲਈ ਜੀ ਐਨ ਐਲ ਐਫ ਪਾਕਿਸਤਾਨ, ਨਿਪਾਲ, ਇੰਗਲੈਂਡ, ਅਮਰੀਕਾ ਆਦਿ ਤੇ ਯੂ ਐਨ ਓ ਨੂੰ ਅਪੀਲ ਪੱਤਰ ਭੇਜ ਚੁੱਕਿਆ ਹੈ। ਇਸਦੇ ਨਾਲ ਨਾਲ ਹੀ ਉਹ ਮੁਜਰਮ ਦਹਿਸ਼ਤਪਸੰਦ ਕਾਰਵਾਈ ਦਾ ਐਲਾਨ ਕਰ ਚੁੱਕਾ ਹੈ। ਜਿਸ ਵਿਚ ਉਘੇ

ਬਾਕੀ ਪੰਨਾ 26 ਤੇ

# ਦਰਿੰਦੇ ਸ਼ਰਮਾਉਂਦੇ ਹਨ ਪੁਲਸ ਦੀ ਦਰਿੰਦਗੀ ਸੁਣ ਕੇ

ਲਖਨਊ:— ਹਰਦੋਈ ਜ਼ਿਲੇ ਦੇ ਵਿਹਟਾ ਗੋਕਲ ਥਾਨੇ ਨੇ ਦਰਿੰਦਗੀ ਅਤੇ ਵਹਿਸ਼ੀਪੁਣੇ ਦੀਆਂ ਘਟਨਾਵਾਂ ਵਿਚ ਇਕ ਹੋਰ ਰਿਕਾਰਡ ਕਾਇਮ ਕੀਤਾ ਹੈ।

ਪੁਲਸ ਨੇ ਉਸ ਔਰਤ ਦੀ ਰਿਪੋਰਟ ਤੱਕ ਨਾ ਲਿਖੀ, ਜਿਸਦੀ ਮਾਂਗ ਦਾ ਸੰਧੂਰ ਪੂੰਝ ਦਿਤਾ ਗਿਆ ਸੀ। ਜਿਸ ਦੇ ਬੱਚੇ ਅਨਾਥ ਹੋ ਗਏ ਸਨ। ਪਰੰਤੂ ਇਸ ਦੇ ਉਲਟ ਪੁਲਸ ਦੁਆਰਾ ਮਾਰੇ ਗਏ ਵਿਅਕਤੀ ਦੀ 35 ਵਰ੍ਹੇ ਦੀ ਪਤਨੀ ਅਤੇ ਪਰਿਵਾਰ ਦੀਆਂ 20-25 ਵਰ੍ਹੇ ਦੀਆਂ ਤਿੰਨ ਔਰਤਾਂ ਨੂੰ ਕਮਰੇ ਵਿਚ ਬੰਦ ਕਰਕੇ ਉਨ੍ਹਾਂ ਦੇ ਗੁਪਤ ਅੰਗਾਂ ਵਿਚ ਪੈਟਰੋਲ ਅਤੇ ਮਿਰਚਾਂ ਪਾ ਕੇ ਤਸੀਹੇ ਦਿੰਦੀ ਰਹੀ। ਇਹ ਕਿੱਸਾ ਹਰਦੋਈ ਜ਼ਿਲੇ ਦੇ ਦੌਲਤ ਪੁਰ ਪਿੰਡ ਨਿਵਾਸੀ ਇਕ ਹਰੀਜਨ ਪਰਿਵਾਰ ਦਾ ਹੈ। ਇਸ ਪਰਿਵਾਰ ਦੇ 75 ਵਰ੍ਹੇ ਦੇ ਮੁਖੀ ਸ੍ਰੀ ਤਿਲਕ ਪੁਲਸ ਦੇ ਭੈਅ ਤੋਂ ਡਰਦੇ ਆਪਣੇ ਪਰਿਵਾਰ ਸਮੇਤ ਦੌੜਕੇ ਲਖਨਊ ਆ ਗਏ ਹਨ। ਉਸਦੇ ਨਾਲ ਦੌੜਕੇ ਆਏ ਪਰਿਵਾਰ ਵਿਚ ਤਿਲਕ ਦੀ ਪਤਨੀ ਸ੍ਰੀ ਮਤੀ ਡਿਲੋ ( 60 ਸਾਲ) ਮਰ ਚੁੱਕੇ ਜਦੂਨੰਦਨ ਦੀ ਵਿਧਵਾ ਮਤੀ ਮੈਨਾ ਦੇਵੀ (35 ਸਾਲ) ਮਿਰਤਕ ਦਾ ਪੁੱਤਰ ਮਹਿਦਰ (10 ਸਾਲ) ਤਿਲਕ ਦਾ ਪੁੱਤਰ ਰਾਮ ਚੰਦਰ ਉਸਦੀ ਪਤਨੀ ਰਾਮ ਦੇਵੀ (20 ਸਾਲ) ਰਾਮ ਰਤਨ ਉਸਦੀ ਪਤਨੀ ਸ੍ਰੀ ਮਤੀ ਮਾਇਆ ਦੇਵੀ ( 25 ਸਾਲ) ਰਾਮ ਪ੍ਰਕਾਸ਼ ਅਤੇ ਤਿੰਨ ਦੁੱਧ ਚੁੰਘਦੇ ਬੱਚੇ।

ਸ੍ਰੀ ਤਿਲਕ ਨੇ ਪੁਲਸ ਦੀ ਦਾਸਤਾਂ ਸੁਣਾਉਂਦੇ ਹੋਏ ਕਿਹਾ ਕਿ 17 ਜੂਨ 1986 ਨੂੰ ਉਨ੍ਹਾਂ ਨੂੰ ਚਰਵਾਹਿਆਂ ਦੁਆਰਾ ਪਤਾ ਲੱਗਿਆ ਕਿ ਉਸਦੇ ਪੁੱਤਰ ਜਦੂਨੰਦਨ ਦੀ ਲਾਸ਼ ਉਮਰੌਲੀ ਅਤੇ ਦੌਂਗਲਪੁਰ ਪਿੰਡ ਦੇ ਵਿਚਕਾਰ ਗੰਨੇ ਦੇ ਖੇਤ ਵਿਚ ਪਈ ਹੈ। ਉਨ੍ਹਾਂ ਨੇ ਉਥੇ ਜਾ ਕੇ ਲਾਸ਼ ਦੀ ਸ਼ਨਾਖਤ ਕੀਤੀ ਅਤੇ ਬਾਅਦ ਵਿਚ ਆਪਣੇ ਪੁੱਤਰ ਦੀ ਹੱਤਿਆ ਹੋ ਜਾਣ ਦੇ ਮਾਮਲੇ ਦੀ ਰਿਪੋਰਟ ਲਿਖਾਉਣ ਥਾਨਾ ਵੇਹਟਾ ਗੋਕਲ ਪਹੁੰਚੇ, ਜਿਥੇ ਉਨ੍ਹਾਂ ਦੀ ਭੇਂਟ ਥਾਨਾ ਅਧਿਕਾਰੀ ਸ੍ਰੀ ਰਾਧੇ ਸ਼ਿਆਮ 'ਸ਼ਰਮਾ' ਅਤੇ ਇਕ ਹੋਰ ਦਰੋਗਾ ਸ੍ਰੀ ਪਾਂਡੇ ਨਾਲ ਹੋਈ। ਰਿਪੋਰਟ ਲਿਖਣਾ ਤਾਂ ਦੂਰ ਰਿਹਾ, ਉਸੇ ਸਮੇਂ ਦੋਨੋਂ ਅਧਿਕਾਰੀਆਂ ਨੇ ਤਿਲਕ ਨੂੰ ਥਾਣੇ ਵਿਚ ਰੋਕ ਲਿਆ ਅਤੇ ਪਰਿਵਾਰ ਦੇ ਹੋਰ ਮੈਂਬਰਾਂ ਨੂੰ ਵੀ ਘਰ ਤੋਂ ਫੜਕੇ ਥਾਨੇ ਲੈ ਆਏ। ਰਾਤ ਨੂੰ ਵੀ ਥਾਨੇ ਦੇ ਪੁਲਸ ਕਰਮਚਾਰੀਆਂ ਨੇ ਪਰਿਵਾਰ ਦੀ ਜਬਰਦਸਤ ਕੁਟਾਈ ਸ਼ੁਰੂ ਕਰ ਦਿੱਤੀ। ਪੁਲਸ ਨੇ ਪਰਿਵਾਰ ਵਾਲਿਆਂ ਨੂੰ ਜਦੂਨੰਦਨ ਦੀ ਹੱਤਿਆ ਕਬੂਲ ਕਰਨ ਵਾਸਤੇ ਮਜ਼ਬੂਰ ਕੀਤਾ। ਘਰ ਵਾਲੇ ਰੋਂਦੇ ਗਿੜਗਿੜਾਂਦੇ ਰਹੇ ਕਿ ਹਜ਼ੂਰ ਅਸੀਂ ਤਾਂ ਇਹ ਰਿਪੋਰਟ ਲਿਖਾਉਣ ਆਏ ਸੀ ਕਿ ਹੱਤਿਆ ਭੋਲਾ, ਜਗਰਾਮ, ਰਾਮ ਚਰਨ ਅਤੇ ਪ੍ਰਸ਼ਾਦੀ ਨੇ ਕੀਤੀ ਹੈ

ਉਨ੍ਹਾਂ ਨੇ ਪੁਲਸ ਨੂੰ ਦੱਸਿਆ ਕਿ ਉਪਰੋਕਤ ਲੋਕਾਂ ਨੇ 17-18 ਫਰਵਰੀ 1977 ਦੀ ਰਾਤ ਨੂੰ ਸਾਡੇ ਘਰ ਵਿਚ ਡਾਕਾ ਮਾਰਿਆ ਸੀ। ਜਿਸਦੀ ਰਿਪੋਰਟ ਉਨ੍ਹਾਂ ਨੇ ਥਾਣੇ 'ਚ ਦਰਜ ਕਰਵਾਈ ਸੀ, ਉਸਦੀ ਅਦਾਲਤ ਵਿਚ ਪੈਰਵਾਈ ਵੀ ਕੀਤੀ ਸੀ। ਸਿੱਟੇ ਵਜੋਂ ਅਦਾਲਤ ਨੇ ਭੋਲਾ ਤੇ ਪ੍ਰਸ਼ਾਦੀ ਨੂੰ ਇਕ ਇਕ ਸਾਲ ਦੀ ਕੈਦ ਅਤੇ ਜੁਰਮਾਨਾ ਕੀਤਾ ਸੀ। ਇਸੇ ਤਰ੍ਹਾਂ 28 ਅਪਰੈਲ 1978 ਨੂੰ ਉਪਰੋਕਤ ਲੋਕਾਂ ਨੇ ਹੀ ਪਰਿਵਾਰ ਦੇ ਮੁਖੀ ਤਿਲਕ ਨੂੰ ਇੰਨਾਂ ਮਾਰਿਆ ਸੀ ਕਿ ਉਸਦਾ ਹੱਥ ਟੁੱਟ ਗਿਆ ਸੀ। ਇਸਦੀ ਰਿਪੋਰਟ ਵੀ ਥਾਨੇ ਦਰਜ ਕਰਾਈ ਗਈ ਅਤੇ ਅਦਾਲਤ ਵਿਚ ਇਸ ਮੁਕੱਦਮੇ ਦੀ ਪੈਰਵਾਈ ਵੀ ਕੀਤੀ ਗਈ ਸੀ। ਸਿੱਟੇ ਵਜੋਂ ਅਦਾਲਤ ਵਲੋਂ ਇਨ੍ਹਾਂ ਵਿਅਕਤੀਆਂ ਨੂੰ ਇਕ ਇਕ ਸਾਲ ਦੀ ਜੇਲ੍ਹ ਅਤੇ 200, 200, ਰੁਪਏ ਦਾ ਜੁਰਮਾਨਾ ਕੀਤਾ ਗਿਆ ਸੀ। ਪਰਿਵਾਰ ਵਾਲਿਆਂ ਨੇ ਦੱਸਿਆ ਇਸ ਰੰਜਸ਼ ਦੇ ਕਾਰਨ ਹੀ ਜਦੂਨੰਦਨ ਦੀ ਹੱਤਿਆ ਕੀਤੀ ਗਈ। ਉਧਰ ਵਿਹਟਾ ਗੋਕਲ ਥਾਨੇ ਦੀ ਪੁਲਸ ਨੇ ਭੋਲਾ, ਪ੍ਰਸ਼ਾਦੀ, ਜਗਰਾਮ ਅਤੇ ਰਾਮ ਸ਼ਰਨ ਨੂੰ ਥਾਣੇ ਬੁਲਾਇਆ। ਉਨ੍ਹਾਂ ਨੂੰ ਮਹਿਮਾਨਾਂ ਦੀ ਤਰ੍ਹਾਂ ਬਿਠਾਇਆ ਅਤੇ ਗੁਪਤ ਬਾਤ ਚੀਤ ਕਰਕੇ ਉਨ੍ਹਾਂ ਨੂੰ ਬਾਇਜ਼ਤ ਵਾਪਿਸ ਭੇਜ ਦਿਤਾ। ਇਸ ਤੋਂ ਬਾਅਦ ਤਿਲਕ ਦੇ ਪਰਿਵਾਰ ਵਾਲਿਆਂ ਦੀ ਰਿਪੋਰਟ ਦਾ ਸਿਲਸਿਲਾ ਸ਼ੁਰੂ ਹੋ ਗਿਆ। ਮਾਰ ਕੁੱਟ ਅਤੇ ਤਸੀਹਿਆਂ ਦਾ ਸਿਲਸਿਲਾ ਜਦੂਨੰਦਨ ਦੀ ਹੱਤਿਆ ਤੋਂ ਬਾਅਦ 25 ਜੂਨ 86 ਤਕ ਚਲਦਾ ਰਿਹਾ ਅਤੇ ਹਵਾਲਾਤ ਅਤੇ ਥਾਨੇ ਦੀਆਂ ਕੋਠੜੀਆਂ ਵਿਚ ਬੰਦ ਤਿਲਕ ਅਤੇ ਉਸਦੇ ਤਿੰਨਾਂ ਪੁੱਤਰਾਂ ਉਪਰ ਪੁਲਸ ਦੀਆਂ ਲਾਠੀਆਂ ਵਰ੍ਹਦੀਆਂ ਰਹੀਆਂ ਇੰਨਾ ਹੀ ਨਹੀਂ ਤਿਲਕ ਦੀ 60 ਸਾਲਾ ਪਤਨੀ ਸ੍ਰੀ ਮਤੀ ਰਾਮ ਦੇਵੀ, ਮਾਇਆ ਦੇਵੀ ਅਤੇ ਮੈਨਾ ਦੇਵੀ ਨੂੰ ਥਾਨੇ ਵਿਚ ਖੁਲ੍ਹੇ ਆਮ ਨੰਗਾ ਕਰਕੇ ਕੁੱਟਿਆ ਜਾਂਦਾ ਰਿਹਾ ਅਤੇ ਗੁਪਤ ਅੰਗਾਂ ਵਿਚ ਮਿਰਚਾਂ ਅਤੇ ਪੈਟਰੋਲ ਪਾਇਆ ਜਾਂਦਾ ਰਿਹਾ। ਮਿਰਤਕ ਜਦੂਨੰਦਨ ਦੇ 10 ਸਾਲਾ ਬੱਚੇ ਮਹਿਦਰ ਦੇ ਵੀ ਹੱਥ ਪੈਰ ਤੋੜਨ ਤੇ ਪੁਲਸ ਨੂੰ ਕੋਈ ਦਇਆ ਨਹੀਂ ਆਈ। ਪਰਿਵਾਰ ਵਾਲਿਆਂ ਦੀ ਕੁਰਲਾਹਟ ਅਤੇ ਪੀੜਾਂ ਸੁਣਕੇ ਥਾਨੇ ਦੇ ਪੁਲਸ ਕਰਮਚਾਰੀ ਖੁਸ਼ ਹੁੰਦੇ ਰਹੇ ਅਤੇ ਹੱਤਿਆ ਕਬੂਲ ਕਰਨ ਵਾਸਤੇ ਉਨ੍ਹਾਂ ਨੂੰ ਮਜ਼ਬੂਰ ਕਰਦੇ ਰਹੇ। 25 ਜੂਨ 1986 ਨੂੰ ਮਿਰਤਕ ਜਦੂਨੰਦਨ ਦੀ ਪਤਨੀ ਸ੍ਰੀ ਮਤੀ ਮੈਨਾ ਦੇਵੀ ਅਤੇ ਉਸਦੇ ਭਰਾ ਰਾਮ ਚੰਦਰ ਨੂੰ ਥਾਨੇ ਵਿਚ ਰੋਕ ਲਿਆ ਅਤੇ ਬਾਕੀ ਪਰਿਵਾਰ ਨੂੰ ਇਹ ਧਮਕੀ ਦੇ ਕੇ ਦੌੜਾ ਦਿਤਾ ਗਿਆ ਕਿ ਜੇਕਰ ਕਿਸੇ ਨੂੰ ਕੁਝ ਦੱਸਿਆ ਤਾਂ ਮਾਰ ਦਿਤੇ ਜਾਉਗੇ। ਰਾਮ ਚੰਦਰ ਅਤੇ ਸ੍ਰੀ ਮਤੀ ਮੈਨਾ ਦੇਵੀ ਨੂੰ ਪੂਰਾ ਇਕ ਮਹੀਨਾ ਥਾਨੇ ਵਿਚ ਬੰਦ ਰੱਖਿਆ ਗਿਆ ਅਤੇ ਇਸ ਮਹੀਨੇ 17 ਜੁਲਾਈ ਨੂੰ ਰਿਹਾ ਕੀਤਾ ਗਿਆ।

ਇਸ ਗੈਰਕਾਨੂੰਨੀ ਹਿਰਾਸਤ ਦੇ ਦੌਰਾਨ ਨੌਜਵਾਨ ਰਾਮ ਚੰਦਰ ਨੂੰ ਇੰਨਾ ਦਰਖਤ ਨਾਲ ਬੰਨ੍ਹ ਕੇ ਇੰਨਾ ਕੁੱਟਿਆ ਗਿਆ ਕਿ ਉਸਦਾ ਸਾਰਾ ਸਰੀਰਸੱਟਾਂ ਨਾਲ ਭਰ ਗਿਆ ਜਿਸ ਨਾਲ ਕਈ ਅੰਗ ਬੇਕਾਰ ਹੋ ਗਏ।

ਸ੍ਰੀ ਮਤੀ ਮੈਨਾ ਦੇਵੀ ਨਾਲ ਇਕ ਮਹੀਨੇ ਤੱਕ ਪੁਲਸ ਨੇ ਜੋ ਅਣ-ਮਨੁੱਖੀ ਜ਼ੁਲਮ ਕੀਤੇ ਉਸਦੀ ਮਿਸਾਲ ਮਿਲਨੀ ਮੁਸ਼ਕਲ ਹੈ। ਪੂਰਾ ਮਹੀਨਾ ਇਸ ਔਰਤ ਨੂੰ ਥਾਨੇ ਦੀਆਂ ਕੋਠੜੀਆਂ ਵਿਚ ਬੰਦ ਕਰਕੇ ਉਸਦੇ ਗੁਪਤ ਅੰਗਾਂ ਵਿਚ ਡੰਡੇ ਆਦਿ ਦਿਤੇ ਜਾਂਦੇ ਰਹੇ। ਉਹ ਵਿਚਾਰੀ ਇਸ ਪੁਲਸ ਦੇ ਇਸ ਵਹਿਸ਼ੀਪੁਣੇ ਤੋਂ ਇੰਨਾ ਭੈ-ਭੀਤ ਹੋ ਚੁੱਕੀ ਹੈ ਕਿ ਆਤਮਹੱਤਿਆ ਕਰਨ ਦੇ ਨੇੜੇ ਪਹੁੰਚ ਗਈ ਹੈ। 17ਜੁਲਾਈ 86 ਨੂੰ ਜਦੋਂ ਰਾਮ ਚੰਦਰ ਅਤੇ ਮੈਨਾ ਦੇਵੀ ਥਾਨੇ ਦੀ ਇਸ ਗੈਰ-ਕਾਨੂੰਨੀ ਹਿਰਾਸਤ ਵਿਚੋਂ ਛੁੱਟੇ ਤਾਂ ਉਹ ਆਪਣੇ ਪਰਿਵਾਰ ਦੇ ਸਾਰੇ ਮੈਂਬਰਾਂ ਨੂੰ ਲੈ ਕੇ ਪਿੰਡ ਚੋਂ ਭੱਜ ਨਿੱਕਲੇ ਅਤੇ ਉਹ ਵਿਚਾਰੇ ਅੱਜ ਲਖਨਊ ਵਿਚ ਭਟਕ ਰਹੇ ਹਨ।

ਇਹ ਹਰੀਜਨ ਪਰਿਵਾਰ ਰਾਜ ਸਰਕਾਰ ਨੂੰ ਆਪਣੇ ਉਪਰ ਹੋਏ ਪੁਲਸੀ ਜ਼ੁਲਮ ਦੀ ਕਹਾਣੀ ਸੁਨਾਉਣਾ ਚਾਹੁੰਦਾ ਹੈ ਪਰੰਤੂ ਅਜੇ ਤਕ ਰਾਜ ਸਰਕਾਰ ਦੇ ਕਿਸੇ ਨੁਮਾਇੰਦੇ ਨੂੰ ਨਹੀਂ ਮਿਲ ਸਕਿਆ ਹੈ। ਫਿਰ ਵੀ ਇਹ ਕਿਸੇ ਨਾ ਕਿਸੇ 'ਵੱਡੇ' ਦੇ ਦਰਵਾਜ਼ੇ ਤੇ ਰੋਜ਼ ਬੈਠੇ ਰਹਿੰਦੇ ਹਨ। ਕਿ ਸ਼ਾਇਦ ਉਨ੍ਹਾਂ ਦੇ ਦਿਲ ਦੇ ਦਰਵਾਜ਼ੇ ਉਨ੍ਹਾਂ ਦੀ ਦੁੱਖਾਂ ਭਰੀ ਕਹਾਣੀ ਲਈ ਖੁੱਲ ਜਾਣ

ਧੰਨਵਾਦ ਸਹਿਤ " ਸਵਤੰਤਰ ਭਾਰਤ 'ਚੋਂ"

ਪੰਜਾਬ ਵਲੋਂ ਗੁਆਂਢੀ ਰਾਜਾਂ ਨੂੰ ਬਿਜਲੀ



ਇਹ ਬਿਜਲੀ ਕਿਤੇ ਅਤਿਵਾਦ ਮਾਰਕਾ ਤਾਂ ਨਹੀਂ...

# ਹਿੰਸਾ ਰਾਜਨੀਤਕ ਬਾਜ਼ਾਰ ਦਾ ਸਭ ਤੋਂ ਮਹੱਤਵਪੂਰਨ ਸਿੱਕਾ ਬਣ ਗਈ

ਰਜਨੀ ਕੁਠਾਰੀ

1984 ਤੋਂ ਬਾਅਦ ਹਰ ਸਾਲ ਆਉਣ ਵਾਲੇ ਨਵੰਬਰ ਮਹੀਨੇ 'ਚ ਦੇਸ਼ ਦੇ ਹਰ ਸੁਚੇਤ ਵਿਅਕਤੀ ਨੂੰ ਬੈਠ ਕੇ ਵਿਚਾਰ ਕਰਨਾ ਚਾਹੀਦਾ ਹੈ। ਉਨ੍ਹਾਂ ਤਿੰਨ ਮੰਦ-ਭਾਗੇ ਦਿਨਾਂ ਵਿਚ ਜੋ ਕੁਝ ਹੋਇਆ, ਉਸ ਨੂੰ ਸਮਝਣ ਅਤੇ ਉਸ ਸਮਝ ਨੂੰ ਵਧੇਰੇ ਨਿਆਂਪੂਰਨ, ਬਰਾਬਰੀ ਵਾਲੀ, ਹਮਦਰਦੀ ਵਾਲੀ ਅਤੇ ਮਨੁੱਖੀ ਸਮਾਜ ਵਿਵਸਥਾ ਕਾਇਮ ਕਰਨ ਵਿਚ ਸਾਡੀ ਅਸਫਲਤਾ ਨਾਲ ਜੋੜ ਕੇ ਦੇਖਣ ਲਈ ਆਪਣੇ ਅੰਦਰ ਝਾਤੀ ਮਾਰਨ ਦੀ ਲੋੜ ਹੈ।

ਨਵੰਬਰ 1984, ਸੰਨ 1947 ਦੇ ਕਾਲੇ ਦਿਨਾਂ ਵਰਗਾ ਨਹੀਂ ਸੀ। ਇਨ੍ਹਾਂ ਵਿਚ ਕੁਝ ਲੋਕਾਂ ਵਲੋਂ ਜਾਣ ਬੁੱਝ ਕੇ ਬਰਾਬਰੀ ਦਿਖਾਈ ਜਾਂਦੀ ਹੈ, ਉਹ ਪੂਰੀ ਤਰ੍ਹਾਂ ਉਪਰ ਜਿਹੀ ਹੈ। 1947 ਵਿਚ ਇਕ ਦੇਸ਼ ਦੋ ਧੜਿਆਂ ਦਰਮਿਆਨ ਬਹੁਤ ਸਾਰੇ ਝਗੜਿਆਂ ਤੋਂ ਬਾਅਦ ਦੋ ਪੱਖੀ ਸਮਝੌਤੇ ਅਤੇ ਇਕ ਖਤਮ ਹੋਈ ਬਸਤੀਵਾਦੀ ਤਾਕਤ ਦੇ ਨਿਸ਼ਚਿਤ ਦਖਲ ਰਾਹੀਂ ਦੋ ਹਿੱਸਿਆਂ ਵਿਚ ਵੰਡਿਆ ਜਾ ਰਿਹਾ ਸੀ। ਨਵੰਬਰ 1984 ਤੋਂ ਜੋ ਦਰਾੜ ਪਈ ਹੈ, ਉਹ ਵੀ ਉਸੇ ਸਿੱਟੇ ਤਕ ਲੈ ਜਾ ਸਕਦੀ ਹੈ ਜੇਕਰ ਅਸੀਂ ਆਪਣੇ ਮਾਮਲਿਆਂ ਨੂੰ ਇਸੇ ਤਰ੍ਹਾਂ ਸੁਲਝਾਉਂਦੇ ਗਏ ਜਿਸ ਤਰ੍ਹਾਂ ਕਿ ਅੱਜ ਉਲਝਾਉਂਦੇ ਦਿਖਾਈ ਦੇ ਰਹੇ ਹਾਂ। ਪਰ ਅਜੇ ਇਹ ਬੜੀ ਦੂਰ ਦੀ ਗੱਲ ਲੱਗਦੀ ਹੈ ਅਤੇ ਭਾਰਤ ਸਰਕਾਰ ਹੀ ਨਹੀਂ ਬਲਕਿ ਬਹੁਤੀ ਜਨਤਾ ਵੀ (ਸਾਰੇ ਫਿਰਕਿਆਂ ਦੀ) ਵਿਰੋਧ ਕਰੇਗੀ। ਨਵੰਬਰ 1984 ਵਿਚ ਜੋ ਵਾਪਰਿਆ, ਉਹ ਉਸ ਤਰ੍ਹਾਂ (1947 ਵਰਗਾ) ਦਾ ਨਹੀਂ ਸੀ। ਦਿੱਲੀ, ਕਾਨਪੁਰ, ਬੁਕਾਰੋ ਅਤੇ ਹੋਰ ਕਈ ਥਾਵਾਂ 'ਤੇ ਜੋ ਹੋਇਆ, ਉਹ ਇਕ ਰਾਜ ਦਾ ਟੁੱਟਣਾ ਜਾਂ ਵੰਡ ਹੋਣਾ ਨਹੀਂ ਸੀ। ਟੁੱਟ ਤਾਂ ਰਹੀ ਸੀ ਉਹ ਸੰਸਕ੍ਰਿਤੀ, ਜਿਸ ਦੀ ਪਛਾਣ ਵੱਖ ਵੱਖ ਸਭਿਆਚਾਰਾਂ ਅਤੇ ਸਮਾਜਕ, ਆਚਰਣਾਂ ਦੇ ਵੱਖਰੇ ਨਿਆਂ ਦੇ ਆਪਸੀ ਵਿਸ਼ਵਾਸ ਤੇ ਆਧਾਰਤ ਏਕਤਾ ਵਿਚ ਪਾਈ ਜਾਂਦੀ ਸੀ।



ਬਿਹਾਰ ਵਿਚ ਜਗੀਰਦਾਰਾਂ ਅਤੇ ਹੇਠਲੀਆਂ ਸ਼੍ਰੇਣੀਆਂ ਦੇ ਲੋਕਾਂ ਵਿਚਕਾਰ ਹਿੰਸਕ ਸੰਘਰਸ਼ ਘਰੇਲੂ ਜੰਗ ਦਾ ਰੂਪ ਧਾਰ ਚੁਕਾ ਹੈ। ਹਿੰਸਾ ਤੋਂ ਤੰਗ ਆਏ ਆਮ ਲੋਕ ਵੱਡੇ ਵੱਡੇ ਰੋਸ ਵਿਖਾਵੇ ਕਰਦੇ ਹਨ ਪਰ ਰਾਜ ਸਰਕਾਰ ਤੋਂ ਲੈ ਕੇ ਰਾਸ਼ਟਰੀ ਨੇਤਾਵਾਂ ਤਕ ਸਭ ਅੱਖਾਂ ਮੀਚੀ ਬੈਠੇ ਹਨ।

ਮੈਨੂੰ ਇਕ ਫਿਰਕੇ ਦੇ ਕਤਲਾਂ ਹੈ ਯਾਦ ਕਰਨ ਅਤੇ ਪੰਜਾਬ ਸਮੱਸਿਆ ਜਾਂ ਵੱਖ ਵੱਖ ਫਿਰਕਿਆਂ ਵਿਚਾਲੇ ਫੈਲਦੇ ਫਿਰਕੂ ਜ਼ਹਿਰ ਦੀ ਚਰਚਾ ਕਰਨ ਵਿਚ ਕੋਈ ਦਿਲਚਸਪੀ ਨਹੀਂ ਹੈ ਕਿਉਂਕਿ ਅੱਜ ਦੋ ਸਾਲ ਬਾਅਦ ਜਦ ਅਸੀਂ ਉਸ ਤ੍ਰਾਸਦੀ ਵਾਲੀ ਘਟਨਾ ਨੂੰ ਦੇਖਦੇ ਹਾਂ ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਅੱਜ ਅਸੀਂ ਬਿਲਕੁਲ ਇਕ ਵੱਖਰੀ ਤਰ੍ਹਾਂ ਦੇ ਬਿੰਦੂ ਤੇ ਖੜ੍ਹੇ ਹਾਂ, ਜਿਥੇ ਚਾਜ਼ਾਂ ਦੋ ਧਿਰਾਂ ਵਿਚਾਲੇ ਵੱਡੀ ਦਰਾੜ ਦਾ ਹਿਸਾ ਬਣ ਗਈਆਂ ਹਨ। ਇਹ ਦਰਾੜ ਕਈ ਪਾਸਿਆਂ ਤੋਂ ਸਿਮਟਦੀ ਹੋਈ ਇਕ ਠੋਸ ਰੂਪ ਲੈ ਰਹੀ ਹੈ। ਅੱਜ ਅਸੀਂ ਜਿਸ ਜੰਗਲ ਵਿਚ ਫਸ ਗਏ ਹਾਂ, ਉਸ ਵਿਚੋਂ ਬਾਹਰ ਨਿੱਕਲਣ ਦਾ ਰਸਤਾ ਲੱਭਣ ਲਈ ਹਾਲਾਤ ਦੀ ਬੇਲਾਗ ਅਤੇ ਸਰਵ-ਪੱਖੀ ਸਮੀਖਿਆ ਕਰਨੀ ਜ਼ਰੂਰੀ ਹੈ। ਇਸ ਦੇ ਨਾਲ ਹੀ ਸਾਨੂੰ ਉਸ ਹਾਲਾਤ ਦਾ ਬਦਲ ਕਾਇਮ ਕਰਨ ਦੀ ਸ਼ੁਰੂਆਤ ਵੀ ਕਰਨੀ ਹੋਵੇਗੀ ਜਿਸ ਨੇ 1984 ਦੇ ਕਤਲੇਆਮ, ਭੁਪਾਲ, ਤ੍ਰਾਸਦੀ ਅਤੇ ਅਹਿਮਦਾਬਾਦ ਵਿਚ ਹੋਏ ਰੀਜ਼ਰਵੇਸ਼ਨ ਵਿਰੋਧੀ ਅਤੇ ਫਿਰਕੂ ਦੰਗੇ ਥੋੜ੍ਹੇ ਹੀ ਸਮੇਂ ਵਿਚ ਇਕ ਤੋਂ ਬਾਅਦ ਇਹੋ ਜਿਹੀਆਂ ਕਈ ਸਮੱਸਿਆਵਾਂ ਨੂੰ ਜਨਮ ਦਿੱਤਾ।

ਨਵੰਬਰ 1984 ਵਿਚ ਉਭਰੀਆਂ ਅਨੇਕ ਤਰ੍ਹਾਂ ਦੀਆਂ ਪ੍ਰਵਿਰਤੀਆਂ ਵਿਚੋਂ ਚਾਰ ਖਾਸ ਤੌਰ ਤੇ ਧਿਆਨ ਖਿਚਦੀਆਂ ਹਨ। ਪਹਿਲੀ ਪ੍ਰੀਵਰਤਨ ਦੇ ਸਾਧਨ ਦੇ ਰੂਪ ਵਿਚ ਹਿੰਸਾ ਦਾ ਵਧਣਾ। ਪ੍ਰੀਵਰਤਨ ਦੇ ਹੋਰ ਸਾਧਨ (ਰਾਜਨੀਤਕ, ਸੰਸਥਾਗਤ, ਪੇਸ਼ਾਗਤ) ਲਗਾਤਾਰ ਖਤਮ ਹੁੰਦੇ ਚਲੇ ਜਾ ਰਹੇ ਹਨ। ਅਸੀਂ ਹਿੰਸਾ ਦੀ ਗੰਭੀਰ ਮਹਾਂਮਾਰੀ ਦਾ ਸ਼ਿਕਾਰ ਹੋ ਗਏ ਹਾਂ। ਹਿੰਸਾ ਅਤੇ ਜਿਊਣ ਦਾ ਢੰਗ, ਇਕ ਤਕਨਾਲੋਜੀ ਅਤੇ ਇਕ ਅਜਿਹਾ ਧੰਦਾ ਬਣ ਗਈ ਹੈ ਜਿਸ ਵਿਚ ਅਨੇਕਾਂ ਲੋਕ ਮਾਹਿਰ ਹਨ। ਇਹ ਨਾ ਸਿਰਫ ਤੇਜ਼ੀ ਨਾਲ ਜੜ੍ਹ ਫੜਦੀ ਜਾ ਰਹੀ ਹੈ ਅਤੇ ਇਕ ਖੇਤਰ ਤੋਂ ਦੂਸਰੇ ਖੇਤਰ ਵਿਚ ਫੈਲ ਰਹੀ ਹੈ ਬਲਕਿ ਕਾਰਗਰ ਹੁੰਦੀ ਤੇ ਧਿਆਨ ਖਿਚਦੀ ਦਿਖਾਈ ਦੇ ਰਹੀ, ਜਦਕਿ ਹੋਰ ਸਾਰੇ ਸਾਧਨ ਨਾਕਾਮ ਹੋ ਰਹੇ ਹਨ। ਹਿੰਸਾ ਰਾਜਨੀਤਕ ਬਾਜ਼ਾਰ ਦਾ ਸਭ ਤੋਂ ਮਹੱਤਵਪੂਰਨ ਸਿਕਾ ਬਣ ਗਈ ਹੈ। ਇਸ ਨੂੰ ਰੋਕਣ ਲਈ ਜੋ ਕੋਸ਼ਿਸ਼ਾਂ ਹੋ ਰਹੀਆਂ ਹਨ, ਉਹ ਬਹੁਤ ਹੀ ਘੱਟ ਹਨ। ਜੋ ਕੁਝ ਹੋ ਰਿਹਾ ਹੈ ਉਹ ਇਹ ਹੈ ਕਿ ਸੰਸਥਾਵਾਂ ਦੀ ਵਧੇਰੇ ਖਿਚ ਘਟਦੀ ਜਾ ਰਹੀ ਹੈ, ਵਧੇਰੇ ਮਾਮਲੇ ਅਮਨ-ਕਾਨੂੰਨ ਦੇ ਮਾਮਲੇ ਬਣਦੇ ਜਾ ਰਹੇ ਹਨ, ਬਿਨਾਂ ਇਹ ਸਮਝੇ ਕਿ ਇਸ ਤਰ੍ਹਾਂ ਦੇ ਰਵਈਏ ਨਾਲ ਹਿੰਸਾ ਨੂੰ ਹੋਰ ਵਧੇਰੇ ਸਮਰਥਨ ਤੇ ਕਾਨੂੰਨੀ ਪੱਖ ਤੋਂ ਤਾਕਤ ਮਿਲਦੀ ਹੈ।

ਦੂਜਾ ਰੁਝਾਨ ਜੋ ਨਵੰਬਰ 1984 ਵਿਚ ਬੜੀ ਹੈਰਾਨੀ ਭਰੇ ਢੰਗ ਨਾਲ ਸਾਹਮਣੇ ਆਇਆ ਅਤੇ ਉਦੋਂ ਤੋਂ ਹੀ ਇਹ ਲਗਾਤਾਰ ਵਧ ਰਿਹਾ ਹੈ, ਉਹ ਹੈ ਬਦਲੇ ਦੀ ਲਲਕਾਰ। ਨਫਰਤ ਅਤੇ ਦੁਸ਼ਮਣੀ ਦੇ ਮਾਹੌਲ ਵਿਚ ਮਲ੍ਹਮ ਲਾਉਣ ਦੀ ਬਜਾਏ ਠੋਕਰ ਮਾਰਨ, ਮੇਲ ਜੋਲ ਦੀ ਬਜਾਏ ਟਕਰਾਓ, ਆਹਮਣੇ ਸਾਹਮਣੇ ਗੱਲਬਾਤ ਦੀ ਬਜਾਏ ਮੁਕਾਬਲਾ, ਅਮਨ ਕਮੇਟੀਆਂ ਦੀ ਬਜਾਏ ਫੌਜਾਂ ਦੇ ਰੂਪ ਵਿਚ ਦਮਨ ਇਹ ਭਾਵਨਾ ਲਗਾਤਾਰ ਵਧਦੀ ਗਈ ਹੈ। ਇਹ ਸ਼ਾਸਨਤੰਤਰ ਦਾ ਵਿਵਹਾਰ ਹੈ (ਰਾਜਨੀਤੀ ਦੀ ਥਾਂ ਪੁਲਸ, ਰਾਜੀਵ ਦੀ ਥਾਂ ਰਿਬੇਰੋ ਅਤੇ ਯਕੀਨਨ ਦੂਜੇ ਪੱਖ ਦਾ ਵੀ ਇਹੀ ਵਿਵਹਾਰ ਹੈ।) ਬੰਦੂਕ ਦੇ ਬਦਲੇ ਬੰਦੂਕ। ਦੁਸ਼ਮਣ ਦੇ ਬਦਲੇ ਦੁਸ਼ਮਣ, ਇਕ ਧਿਰ ਦਾ ਜ਼ੁਲਮ ਦੂਜੀ ਧਿਰ ਦੇ ਜ਼ੁਲਮ ਨੂੰ ਹੋਰ ਵਧਾ ਰਿਹਾ ਹੈ। ਇਸ ਖੇਡ ਵਿਚ ਕੋਈ ਜੇਤੂ ਨਹੀਂ ਹੋ ਸਕਦਾ ਅਤੇ ਇਹ ਬਦਲੇ ਦਾ ਖੂਨ ਦੇ ਬਦਲੇ ਖੂਨ ਦਾ ਸਿਧਾਂਤ ਸਿਰਫ ਪੰਜਾਬ ਜਾਂ ਕਸ਼ਮੀਰ ਤਕ ਸੀਮਤ ਨਹੀਂ ਹੈ ਆਮ ਮੁਆਫੀ ਅਤੇ ਉਸ ਦੇ ਬਾਅਦ ਗੱਲਬਾਤ (ਭਾਵੇਂ ਉਹ ਜਿਥੇ ਮਰਜ਼ੀ ਟੁੱਟੀ ਹੋਵੇ) ਨੂੰ ਮੁੜ ਤੋਂ ਸ਼ੁਰੂ ਕੀਤੇ ਬਿਨਾਂ ਇਹ ਖਤਮ ਨਹੀਂ ਹੋ ਸਕਦਾ।

ਤੀਜੀ ਗੱਲ ਇਹ ਹੈ ਕਿ ਜੇਕਰ ਰਾਸ਼ਟਰੀ ਲੀਡਰਸ਼ਿਪ ਆਰਥਿਕ ਅਤੇ ਰਾਜਨੀਤਕ ਮੁਦਿਆਂ ਤੋਂ ਆਪਣਾ ਧਿਆਨ ਜਨਤਾ ਦੀਆਂ ਭਾਵਨਾਵਾਂ ਨੂੰ ਭੜਕਾਉਣ ਲਈ ਫਿਰਕੂ, ਜਾਤੀ ਅਤੇ ਹੋਰ ਫੁਟ ਪਾਉਣ ਵਾਲੀਆਂ ਗੱਲਾਂ ਵੱਲ ਕੇਂਦਰਤ ਨਾ ਕਰਦੀ ਤਾਂ ਨਵੰਬਰ 1984 ਦੀਆਂ ਘਟਨਾਵਾਂ ਨਾ ਵਾਪਰਦੀਆਂ। ਕੌਮੀ ਲੀਡਰਸ਼ਿਪ 'ਗਰੀਬੀ ਹਟਾਓ' ਦੇ ਸੱਦੇ ਅਤੇ ਉਸ ਦੇ ਆਧਾਰ ਤੇ ਰਾਸ਼ਟਰ ਦੀ ਉਸਾਰੀ ਦੇ ਕੰਮ ਤੋਂ ਹਟ ਕੇ 1984 ਵਿਚ 'ਦੇਸ਼ ਬਚਾਓ' ਦੇ ਨਾਅਰੇ ਤੇ ਆ ਗਈ ਜੋ ਅਸਲ ਵਿਚ ਰਾਸ਼ਟਰ ਉਸਾਰੀ ਦੀ ਸਮੁੱਚੀ ਕਿਰਿਆ ਨੂੰ ਢਹਿ ਢੇਰੀ ਕਰ ਰਹੀ ਹੈ। ਹੱਕਾਂ ਤੋਂ ਵਾਂਝੇ ਲੋਕਾਂ ਦੇ ਵੱਖ ਵੱਖ ਵਰਗਾਂ ਦੇ ਨਿਆਂ ਦੇ ਨਾਅਰੇ ਤੇ ਆਧਾਰਤ 'ਜਤਾਉਣ ਵਾਲੇ ਗਠਜੋੜ' ਤੋਂ ਹੱਟ ਕੇ ਕੌਮੀ ਲੀਡਰਸ਼ਿਪ ਹਿੰਦੂ ਹਾਰਟਲੈਂਡ ਤੋਂ ਸੁਰੱਖਿਆ ਦੇ ਨਾਅਰੇ ਦੇ ਆਧਾਰ ਤੇ ਮਿਲਣ ਵਾਲੀ 'ਯਕੀਨੀ ਜਿੱਤ' ਵੱਲ ਆ ਗਈ ਹੈ। ਇਸ ਵਿਚ ਹੈਰਾਨੀ ਵਾਲੀ ਕੋਈ ਗੱਲ ਨਹੀਂ ਕਿ ਇਸ ਬਦਲ ਨਾਲ 'ਦੋ ਭਾਰਤ' ਵਰਗੀ ਚੀਜ਼ ਉਭਰ ਕੇ ਆਈ ਅਤੇ ਇਹ ਬਦਲ ਸਾਰੇ ਫਿਰਕਿਆਂ ਤੇ ਅਸਰ ਪਾ ਰਿਹਾ ਹੈ।

1984 ਦਾ ਚੌਥਾ ਅਤੇ ਕਈ ਅਰਥਾਂ ਵਿਚ ਵਧੇਰੇ ਮਹੱਤਵਪੂਰਨ ਸੰਦੇਸ਼ ਇਸ ਤੱਥ ਵਿਚ ਹੈ ਕਿ ਵਿਵਸਥਾ ਦੀਆਂ ਪ੍ਰਮੁਖ ਸੰਸਥਾਵਾਂ ਆਪਣੀ ਨਿਰਧਾਰਤ ਭੂਮਿਕਾ ਨਿਭਾਉਣ ਤੋਂ ਪਿੱਛੇ ਹਟ ਰਹੀਆਂ ਹਨ। ਇਹ ਪ੍ਰਵਿਰਤੀ ਵੀ ਨਵੰਬਰ 1984 ਤੋਂ ਹੁਣ ਤਕ ਬਹੁਤ ਵਧੀ ਹੈ। ਤਤਕਾਲੀਨ ਸਰਕਾਰ ਦੀ ਹੋਂਦ (ਸੱਤਾਧਾਰੀ ਪਾਰਟੀ ਦੇ ਮਾਫੀਆ ਤੱਤਾਂ ਨੂੰ ਛੱਡ ਕੇ, ਸਰਬ ਉਚ ਰਾਜਸੀ ਪੰਡਤਾਂ ਤੋਂ ਲੈ ਕੇ ਪੁਲਸ ਤਕ) ਖਤਮ ਹੋ ਗਈ ਸੀ। ਵਿਰੋਧੀ ਪਾਰਟੀਆਂ ਸਮ੍ਰਿਤੀ ਭੰਗ ਦੀਆਂ ਸ਼ਿਕਾਰ ਹੋਈਆਂ ਜਾਪਦੀਆਂ ਸਨ ਅਤੇ ਕਿਤੇ ਕਿਤੇ ਇਕ ਅੱਧੇ ਅਮਨ ਮਾਰਚ ਨੂੰ ਛੱਡ ਕੇ ਉਨ੍ਹਾਂ ਦੀ ਗੈਰ ਹਾਜ਼ਰੀ ਬੜੀ ਸ਼ਪਸ਼ਟ ਸੀ। ਨਿਆਂ ਪਾਲਕਾ ਨੂੰ ਲਕਵਾ ਮਾਰ ਗਿਆ ਸੀ। (ਕੁਝ ਜੱਜ ਤਾਂ ਪੱਤਰਕਾਰਾਂ ਅਤੇ ਨਾਗਰਿਕ ਆਜ਼ਾਦੀ ਦੀਆਂ ਜਥੇਬੰਦੀਆਂ ਦੇ ਕਾਰਕੁੰਨਾਂ ਨੂੰ ਬਹੁਤ ਹੀ ਹਾਸੋ ਹੀਣੀਆਂ ਗਾਲ੍ਹਾਂ ਕੱਢ ਰਹੇ ਸਨ) ਜਿਥੋਂ ਤਕ ਪਾਰਲੀਮੈਂਟ ਦਾ ਸਵਾਲ ਹੈ, ਉਹ 'ਰਾਸ਼ਟਰ ਖਤਰੇ ਵਿਚ ਹੈ' ਦੇ ਨਾਅਰੇ ਤੋਂ ਵਧੇਰੇ ਪ੍ਰਭਾਵਤ ਵਾਤਾਵਰਣ ਦੇ ਸਾਹਮਣੇ ਸਮਰਪਣ ਕਰ ਚੁੱਕੀ ਜਾਪਦੀ ਸੀ ਜਿਸ ਦਾ ਸਿੱਟਾ ਸੀ ਐਕਸ਼ਨ ਨੀਲਾ ਤਾਰਾ ਅਤੇ ਕਾਲੇ ਕਾਨੂੰਨ ਵਾਪਸ ਕਰਨ ਵਰਗੇ ਮੁਦਿਆਂ 'ਤੇ (ਪਾਰਟੀਆਂ ਦੇ ਆਪਸੀ ਮਤਭੇਦਾਂ ਨੂੰ ਲਾਂਭੇ ਰੱਖਦੇ ਹੋਏ) ਸੰਸਦ ਦੀ ਲੱਗਪਗ ਸਰਬ ਸੰਮਤੀ ਹੋਣੀ।

ਇਹ ਸਾਰੀਆਂ ਪ੍ਰਵਿਰਤੀਆਂ ਨਵੰਬਰ 1984 ਵਿਚ ਸਾਫ ਦਿਸਦੀਆਂ ਸਨ ਪਰ ਇਹ ਉਸ ਤੋਂ ਪਹਿਲਾਂ ਤੋਂ ਹੀ ਵੱਧ ਰਹੀਆਂ ਸਨ ਤੇ ਉਸ ਤੋਂ ਬਾਅਦ ਤਾਂ ਬੜੀ ਤੇਜ਼ੀ ਨਾਲ ਵਧੀਆਂ ਹਨ। ਹਿੰਸਾ, ਬਦਲੇ ਅਤੇ ਨਫਰਤ ਦੀ ਰਾਜਨੀਤੀ ਦੇ ਨਾਲ ਨਾਲ ਸਮਾਜਕ ਅਤੇ ਆਰਥਕ ਤਬਦੀਲੀ ਦੇ ਜ਼ਰੂਰੀ ਕੰਮ ਤੋਂ ਹਟ ਕੇ ਫਿਰਕੂ ਜਾਤੀਵਾਦੀ ਸੰਘਰਸ਼ ਵਿਚ ਲੀਨ ਹੋ ਜਾਣ ਦੇ ਮਾਮਲੇ ਵਿਚ ਵੀ ਅਜੇਹਾ ਹੀ ਹੋਇਆ ਹੈ। ਸਰਕਾਰ ਤੇ ਰਾਜਨੀਤੀ ਦੇ ਟਕਰਾਓ ਦੀ ਵਿਚੋਲਗੀ ਕਰਨ ਦੀ ਘੱਟਦੀ ਭੂਮਿਕਾ, ਜਿਥੇ ਵੀ ਉਪਰੋਕਤ ਪ੍ਰਵਿਰਤੀਆਂ ਖਤਰੇ ਦੀ ਹਦ ਤਕ ਵਧੀਆਂ ਹਨ, ਉਥੇ ਰਾਜਸੀ ਪਾਰਟੀਆਂ ਦੀ ਸਪਸ਼ਟ ਗੈਰ ਹਾਜ਼ਰੀ, ਨਿਆਂ ਪਾਲਕਾ ਦੀ ਰੁਚੀ ਨਾ ਹੋਣਾ ਅਤੇ ਸੰਸਦ ਮੈਂਬਰਾਂ ਦੇ ਢਿੱਲੜਪਨ ਨਾਲ ਸੰਸਥਾਵਾਂ ਦੇ ਆਪਣੀ ਭੂਮਿਕਾ ਤੋਂ ਪਿੱਛੇ ਹਟਣ ਦੀ ਗੱਲ ਹੀ ਜ਼ਾਹਿਰ ਹੁੰਦੀ ਹੈ। ਨਵੰਬਰ 1984 ਵਿਚ ਪੂਰੀ ਤਰ੍ਹਾਂ ਗੈਰ ਪਾਰਟੀ ਜਥੇਬੰਦੀ 'ਨਾਗਰਿਕ ਏਕਤਾ ਮੰਚ' ਦੇ ਸਮਰਪਤ ਕੰਮ ਅਤੇ ਪੀ.ਯੂ.ਡੀ.ਆਰ-ਪੀ. ਯੂ.ਸੀ.ਐਲ ਅਤੇ ਹੋਰ ਲੋਕਾਂ ਵਲੋਂ ਕੀਤੀ ਗਈ ਜਾਂਚ ਤੋਂ ਬਿਨਾਂ ਸਿੱਖਾਂ ਤੇ ਹੋਏ ਹਮਲੇ ਹੋਰ ਵੀ ਨਾ ਸਹਾਰੇ ਜਾਣ ਵਾਲੇ ਹੋ ਜਾਂਦੇ ਅਤੇ ਪੰਜਾਬ ਵਿਚ ਬਦਲੇ ਦੀਆਂ ਘਟਨਾਵਾਂ ਦਾ ਇਕ ਧਮਾਕਾ ਹੁੰਦਾ ਜਿਸ ਤੇ ਕਾਬੂ ਪਾਉਣਾ ਮੁਸ਼ਕਿਲ ਹੋ ਜਾਂਦਾ।

ਅੱਜ ਵੀ ਰਾਜ ਦੀਆਂ ਸੰਸਥਾਵਾਂ, ਪ੍ਰਸ਼ਾਸ਼ਨ, ਪਾਰਟੀਆਂ, ਅਦਾਲਤਾਂ ਅਤੇ ਸੰਸਦ ਦਾ ਖਾਤਮਾ ਹੋ ਰਿਹਾ ਹੈ। ਸਰਕਾਰ ਅਤੇ ਹੋਰ ਕੋਈ ਅਖੌਤੀ 'ਸਵੈ-ਇਛੁਕ' ਸੰਸਥਾਵਾਂ ਨੇ ਇਸ ਸਾਲ ਨਵੰਬਰ ਮਹੀਨੇ ਲਈ ਸਰਕਾਰ ਵਲੋਂ ਬਣਾਈਆਂ ਗਈਆਂ ਸਕੀਮਾਂ ਤੇ ਸਰਸਰੀ ਜਿਹੀ ਨਜ਼ਰ ਮਾਰਨ ਨਾਲ ਇਸ ਗੱਲ ਦਾ ਸਭ ਤੋਂ ਸਪਸ਼ਟ ਸਬੂਤ ਮਿਲ ਜਾਏਗਾ।

ਖਾਨਦਾਨ ਨਾਲ ਸਬੰਧਤ ਸਮਾਰੋਹਾਂ ਦੀ ਇਕ ਲੜੀ ਹੋਵੇਗੀ। ਰਾਜੀਵ ਗਾਂਧੀ ਦੇ ਦੋ ਸਾਲ, ਇੰਦਰਾ ਗਾਂਧੀ ਦਾ ਜਨਮ ਦਿਨ, ਇਨ੍ਹਾਂ ਮੌਕਿਆਂ ਤੇ ਵਾਤਾਵਰਣ 'ਤੇ ਵਿਸ਼ੇਸ਼ ਪ੍ਰੋਗਰਾਮਾਂ ਦਾ ਉਦਘਾਟਨ ਕੀਤੇ ਜਾਣ ਦਾ ਵਿਚਾਰ ਹੈ, ਨਾਨਾ ਜੀ ਦਾ ਜਨਮ ਇਸ ਦੇਸ਼ ਦੇ ਹਜ਼ਾਰਾਂ ਬੱਚਿਆਂ ਨੂੰ ਚੰਗੇ ਕੱਪੜੇ ਪਵਾ ਕੇ ਅੱਗੇ ਦੇ ਸਮਾਰੋਹਾਂ ਵਿਚ ਹਿਸਾ ਲੈਣ ਲਈ ਪ੍ਰੇਰਤ ਕੀਤਾ ਜਾਏਗਾ ਅਤੇ ਇਸ ਸਭ ਨੂੰ ਢੱਕਣ ਲਈ ਦਿੱਲੀ ਦੀਆਂ ਸੜਕਾਂ ਤੁ ਇਕ ਸਭਿਆਚਾਰ, ਕਲਾ, ਨਾਚ ਅਤੇ ਸੰਗੀਤ ਮੇਲੇ ਦੀ ਸੀਮ ਹੈ ਜਿਸ ਦੇ ਲਈ ਪ੍ਰਧਾਨ ਮੰਤਰੀ ਸਕੱਤਰੇਤ ਦੇ ਇਕ ਉਚ ਅਧਿਕਾਰੀ ਨੂੰ ਇਨਚਾਰਜ ਬਣਾਇਆ ਗਿਆ ਹੈ ਅਤੇ ਦਿੱਲੀ ਪ੍ਰਸ਼ਾਸ਼ਨ ਅਤੇ ਡੀ.ਡੀ.ਏ ਨੂੰ ਤਿਆਰੀ ਕਰਨ ਨੂੰ ਕਿਹਾ ਗਿਆ ਹੈ। ਇਹ ਸਾਰਾ ਕੁਝ ਜਨਤਾ ਨੂੰ ਮਨੋਰੰਜਨ ਦੇ ਮਾਧਿਅਮ ਰਾਹੀਂ ਲੋਕ ਸਭਿਆਚਾਰ ਸਮੇਤ ਦੇਸ਼ ਦੇ ਸਭਿਆਚਾਰ ਦੀ ਸਿੱਖਿਆ ਦੇਣ ਲਈ ਕੀਤਾ ਜਾ ਰਿਹਾ ਹੈ। ਇਸ ਤੇ ਮਜ਼ਾਕ ਇਹ ਹੈ ਕਿ ਵਧੇਰੇ ਸਮਾਰੋਹ ਜਮਨਾ-ਪਾਰ, ਤਿਲਕ ਨਗਰ ਅਤੇ ਹੋਰ ਕਈ ਅਜਿਹੇ ਇਲਾਕਿਆਂ ਵਿਚ ਹੋਣਗੇ ਜਿਥੇ ਨਵੰਬਰ 1984 ਦੇ ਪੀੜਤ ਹੁਣ ਵੀ ਮੌਜੂਦ ਹਨ। ਦੋਸ਼ੀਆਂ ਨੂੰ ਸ਼ਜ਼ਾ ਦੇਣ ਜਾਂ ਉਨ੍ਹਾਂ ਦੀ ਅਸੁਰੱਖਿਆ ਦੇ ਕਾਰਨਾਂ ਨੂੰ ਦੂਰ ਕਰਕੇ ਉਨ੍ਹਾਂ ਦੇ ਜ਼ਖਮਾਂ ਦਾ ਇਲਾਜ ਕਰਨ ਦੀ ਕੋਸ਼ਿਸ਼ ਨਾ ਕਰਨ ਦੇ ਬਰਾਬਰ ਕੀਤੀ ਗਈ ਹੈ, ਇਹ ਆਧੁਨਿਕ ਅਤੇ ਪ੍ਰੰਪਰਾਗਤ ਦੋਵੇਂ ਤਰ੍ਹਾਂ ਦੇ ਸੰਚਾਰ ਮਾਧਿਅਮਾਂ ਰਾਹੀਂ

ਬਾਕੀ ਪੰਨਾ 18 'ਤੇ

ਪੰਨਾ 17 ਦੀ ਬਾਕੀ

ਅਸਲੀ ਕੰਮ ਤੋਂ ਜਨਤਾ ਦਾ ਧਿਆਨ ਹਟਾਉਣ ਦੀ ਇਕ ਹੋਰ ਕੋਸ਼ਿਸ਼ ਹੈ। ਇਸ ਆਸ ਦੇ ਨਾਲ ਕਿ ਜਨਤਾ ਨੂੰ ਰਾਜਨੀਤੀ ਦੇ ਪ੍ਰਭਾਵ ਤੋਂ ਮੁਕਤ ਕੀਤਾ ਜਾ ਸਕੇਗਾ।

ਦੋ ਸਾਲ ਪਹਿਲਾਂ ਜੋ ਕੁਝ ਹੋਇਆ, ਉਸ ਨਾਲ ਅਤੇ ਜੋ ਹੁਣ ਤਕ ਹੋ ਰਿਹਾ ਹੈ — ਪਿਆਸੇ ਰਾਜਸਥਾਨ ਵਿਚ, ਉਥਲ ਪੁਥਲ ਨਾਲ ਭਰੇ ਪੰਜਾਬ ਅਤੇ ਕਸ਼ਮੀਰ ਵਿਚ, ਬਿਹਾਰ ਤੇ ਭੈ-ਮਾਰੇ ਪਿੰਡਾਂ ਵਿਚ, ਉਸ ਨਾਲ ਜਨਤਾ ਨੂੰ ਪ੍ਰਭਾਵ ਰਹਿਤ ਰਖਿਆ ਜਾ ਸਕੇਗਾ? ਜਿਸ ਵਿਵਸਥਾ ਨੇ ਨਵੰਬਰ 1984 ਨੂੰ ਪੈਦਾ ਕੀਤਾ ਅਤੇ ਉਸ ਤੋਂ ਬਾਅਦ ਕਮਜ਼ੋਰ ਵਰਗ ਅਤੇ ਘੱਟ ਗਿਣਤੀ ਵਰਗ ਦੋਨਾਂ ਨੂੰ ਹੀ ਇਕ ਕਿਨਾਰੇ ਲਿਆ ਖੜ੍ਹਾ ਕੀਤਾ ਹੈ, ਉਸ ਦਸ ਬਦਲ ਲੱਭਣਾ ਬੜਾ ਹੀ ਜ਼ਰੂਰੀ ਹੈ ਪਰ ਇਸ ਸਮੇਂ ਸਥਾਪਤ ਸੰਸਥਾਵਾਂ ਜਿਸ ਤਰ੍ਹਾਂ ਕੰਮ ਕਰ ਰਹੀਆਂ ਹਨ ਉਸ ਨੂੰ ਦੇਖਦੇ ਹੋਏ ਇਹ ਸਪਸ਼ਟ ਹੈ ਕਿ ਇਹ ਬਦਲ ਕਿਸੇ ਵੀ ਕੀਮਤ ਤੇ ਸਥਾਪਤ ਸੰਸਥਾਵਾਂ ਦੇ ਅੰਦਰੋਂ ਨਹੀਂ ਪੈਦਾ ਹੋਵੇਗਾ। ਕੀ ਉਨ੍ਹਾਂ ਤੋਂ ਬਾਹਰ ਉਨ੍ਹਾਂ ਨੂੰ ਇਕ ਵੱਖਰੀ ਦਿਸ਼ਾ ਵਿਚ ਮੋੜਦੇ ਹੋਏ ਇਹ ਬਦਲ ਸਾਹਮਣੇ ਆਏਗਾ?

# ਭਾਰਤ-ਅਮਰੀਕਾ ਸਬੰਧਾਂ ਵਿਚ ਵਿਗਾੜ ਲਈ ਅਮਰੀਕੀ ਨੀਤੀਆਂ ਜ਼ਿੰਮੇਵਾਰ

ਸ੍ਰੀ ਕੁਲਦੀਪ ਨਈਅਰ



ਰੋਨਾਲਡ ਰੀਗਨ



ਜਨਰਲ ਜ਼ਿਆ



ਰਾਜੀਵ ਗਾਂਧੀ



ਮਿਖਾਇਲ ਗੋਰਬਾਚੋਵ

ਸੋਵੀਅਤ ਆਗੂ ਮਿਖਾਇਲ ਗੋਰਬਾਚੋਵ ਦੀ ਭਾਰਤ ਯਾਤਰਾ ਦਾ ਇਕ ਪ੍ਰਭਾਵ ਇਹ ਪਿਆ ਹੈ ਕਿ ਭਾਰਤ ਅਤੇ ਅਮਰੀਕਾ ਦਰਮਿਆਨ ਸਬੰਧਾਂ ਨੂੰ ਦੋਸਤਾਨਾ ਬਨਾਉਣ ਲਈ ਜਿਹੜੇ ਯਤਨ ਹੋ ਰਹੇ ਸਨ, ਉਨ੍ਹਾਂ ਨੂੰ ਧੱਕਾ ਲੱਗਾ ਹੈ। ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਦੀ ਸ੍ਰੀ ਰੋਨਾਲਡ ਰੀਗਨ ਨਾਲ ਮੀਟਿੰਗ ਤੋਂ ਬਾਅਦ ਵਾਸ਼ਿੰਗਟਨ ਨਾਲ ਦੂਰੀ ਘਟਾਉਣ ਦਾ ਜਿਹੜਾ ਮਾਹੌਲ, ਬਣਿਆ ਸੀ, ਉਹ ਦਿਨਾਂ ਦੇ ਬੀਤਨ ਨਾਲ ਖੰਡਿਤ ਹੋ ਗਿਆ ਹੈ।

ਇਸ ਲਈ ਵਾਸ਼ਿੰਗਟਨ ਨੂੰ ਆਪਣੇ ਆਪ ਨੂੰ ਹੀ ਦੋਸ਼ ਦੇਣਾ ਚਾਹੀਦਾ ਹੈ। ਇਹ ਠੀਕ ਹੈ ਕਿ ਭਾਰਤ ਦੀ ਯਾਤਰਾ ਦੌਰਾਨ ਸ੍ਰੀ ਗੋਰਬਾਚੋਵ ਬਹੁਤ ਮਿਲਾਪੜੇ ਸਨ ਅਤੇ ਉਨ੍ਹਾਂ ਵੱਲੋਂ ਨਿੱਜੀ ਅਤੇ ਜਨਤਕ ਤੌਰ ਤੇ ਪ੍ਰਗਟ ਕੀਤੇ ਗਏ ਵਿਚਾਰਾਂ ਦਾ ਨਵੀਂ ਦਿੱਲੀ ਨੇ ਉਨ੍ਹਾਂ ਦੀ ਮਿਤਰਤਾਪੂਰਨ ਅਤੇ ਇਮਾਨਦਾਰਾਨਾ ਤਰਜ ਕਰਕੇ ਜ਼ੋਰਸ਼ੋਰ ਨਾਲ ਸਆਗਤ ਕੀਤਾ। ਪਰ ਇਹ ਅਮਰੀਕਾ ਦੀ ਪਾਕਿਸਤਾਨ ਨੂੰ ਖੁੱਲ੍ਹੀ ਅਤੇ ਅਸੀਮਤ ਹਿਮਾਇਤ ਅਜੇ ਜਾਣ-ਬੁੱਝਕੇ ਭਾਰਤ ਨੂੰ ਹਨੇਰੇ ਵਿਚ ਰੱਖਣ ਦੀ ਕੋਸ਼ਿਸ਼ ਹੀ ਹੈ ਜਿਸ ਨੇ ਨਵੀਂ ਦਿੱਲੀ ਅਤੇ ਵਾਸ਼ਿੰਗਟਨ ਦਰਮਿਆਨ ਸੰਬੰਧਾਂ ਨੂੰ ਵਿਗਾੜਿਆ।

ਇਸ ਸਮੇਂ ਕਹਿਣਾ ਮੁਸ਼ਕਿਲ ਹੈ ਕਿ ਅਜਿਹਾ ਜਾਣ-ਬੁੱਝਕੇ ਕੀਤਾ ਗਿਆ ਸੀ ਜਾਂ ਨਹੀਂ ਪਰ ਇਹ ਅਜੀਬ ਗੱਲ ਸੀ ਕਿ ਸ੍ਰੀ ਗੋਰਬਾਚੋਵ ਦੇ ਭਾਰਤ ਯਾਤਰਾ ਤੇ ਆਉਣ ਤੋਂ ਇਕ ਸ਼ਾਮ ਪਹਿਲਾਂ ਅਮਰੀਕਾ ਨੇ ਪਾਕਿਸਤਾਨ ਨੂੰ ਅਵਾਕਸ ਜਹਾਜ਼ ਦੇਣ ਦੀ ਪੁਸ਼ਟੀ ਕਰ ਦਿੱਤੀ। ਅਮਰੀਕਾ ਦੇ ਪਾਕਿਸਤਾਨ ਸਥਿਤ ਸਫੀਰ ਨੇ ਇਕ ਬਿਆਨ ਵਿਚ ਆਖਿਆ ਕਿ ਉਨ੍ਹਾਂ ਦੀ ਸਰਕਾਰ ਪਾਕਿਸਤਾਨ ਨੂੰ ਅਵਾਕਸ ਜਹਾਜ਼ਾਂ ਦੀ ਸਪਲਾਈ ਕਰਨ ਵਿਚ ਦੇਰੀ ਨਹੀਂ ਕਰੇਗੀ।

ਇਹ ਬਹੁਤ ਬੁਰੀ ਗੱਲ ਸੀ ਕਿ ਅਮਰੀਕਾ ਦੇ ਸੁਰੱਖਿਆ ਸਕੱਤਰ ਸ੍ਰੀ ਵੀਨਬਰਗਰ ਨੇ ਆਪਣੀ ਨਵੀਂ ਦਿੱਲੀ ਯਾਤਰਾ (ਜਿਸ ਬਾਰੇ ਕਿ ਇਹ ਸਮਝਿਆ ਜਾਂਦਾ ਸੀ ਕਿ ਇਹ ਯਾਤਰਾ ਭਾਰਤ ਅਤੇ ਅਮਰੀਕਾ ਦਰਮਿਆਨ ਦੀਵਾਰਾਂ ਨੂੰ ਹਟਾਉਣ ਲਈ ਕੀਤੀ ਗਈ ਹੈ) ਦੌਰਾਨ ਅਮਰੀਕਾ ਵੱਲੋਂ ਇਸਲਾਮਾਬਾਦ ਨੂੰ ਅਵਾਕਸ ਜਹਾਜ਼ਾਂ ਦੀ ਕੀਤੀ ਜਾਣ ਵਾਲੀ ਪੇਸ਼ਕਸ਼ ਨੂੰ ਛੁਪਾਈ ਰਖਿਆ ਅਤੇ ਪਾਕਿਸਤਾਨ ਪੁੱਜਣ ਤੋਂ ਛੇਤੀ ਬਾਅਦ ਇਸ ਨੂੰ ਨਸ਼ਰ ਕਰ ਦਿੱਤਾ। ਬਾਅਦ ਵਿਚ ਪਾਕਿਸਤਾਨ ਨੇ ਇਸ ਦਾ ਖੰਡਨ ਕੀਤਾ ਕਿ ਉਹ ਅਮਰੀਕਾ ਤੋਂ ਅਵਾਕਸ ਜਹਾਜ਼ ਪ੍ਰਾਪਤ ਕਰ ਰਿਹਾ ਹੈ, ਇਥੋਂ ਤੱਕ ਕਿ ਸਾਰਕ ਮੀਟਿੰਗ ਦੌਰਾਨ ਬੰਗਲੌਰ 'ਚ ਵੀ ਪਾਕਿਸਤਾਨ ਨੇ ਇਹੀ ਆਖਿਆ ਪਰ ਹੁਣ ਇਹ ਸਪੱਸ਼ਟ ਹੋ ਗਿਆ ਹੈ ਕਿ ਅਮਰੀਕਾ ਨੇ ਪਾਕਿਸਤਾਨ ਨੂੰ ਅਵਾਕਸ ਜਹਾਜ਼ਾਂ ਦੀ ਪੇਸ਼ਕਸ਼ ਕੀਤੀ ਹੈ ਅਤੇ ਪਾਕਿਸਤਾਨ ਵੱਲੋਂ ਇਸ ਨੂੰ ਸਵੀਕਾਰ ਕੀਤਾ ਜਾ ਰਿਹਾ ਹੈ।

ਭਾਰਤ ਨੂੰ 60ਵਿਆਂ ਦੇ ਮਗਰਲੇ ਅੱਧ ਵਿਚ ਉਸ ਸਮੇਂ ਦੇ

ਬਾਕੀ ਪੰਨਾ 2[illegible] ਤੇ

ਪੰਨਾ 19 ਦੀ ਬਾਕੀ

ਅਮਰੀਕੀ ਸੁਰੱਖਿਆ ਸਕੱਤਰ ਸ੍ਰੀ ਹੈਨਰੀ ਕਸਿੰਗਰ ਦੀ ਨਵੀਂ ਦਿੱਲੀ ਦੀ ਅਤੇ ਪਿੱਛੋਂ ਇਸਲਾਮਾਬਾਦ ਦੀ ਯਾਤਰਾ ਦੀ ਯਾਦ ਹੈ। ਨਵੀਂ ਦਿੱਲੀ ਵਿਖੇ ਸ੍ਰੀ ਕਸਿੰਗਰ ਨੇ ਆਪਣੀ ਬੀਜਿੰਗ ਦੀ ਪ੍ਰਸਤਾਵਿਤ ਯਾਤਰਾ ਦਾ ਕੋਈ ਜ਼ਿਕਰ ਨਹੀਂ ਕੀਤਾ। ਪਰ ਇਸਲਾਮਾਬਾਦ ਵਿਖੇ ਆਪਣੇ ਅਗਲੇ ਪੜਾਅ ਤੋਂ ਬਾਅਦ ਉਹ ਚੁੱਪਚਾਪ ਚੀਨ ਦੀ ਯਾਤਰਾ ਤੇ ਚਲੇ ਗਏ। ਭਾਵੇਂ ਸ੍ਰੀ ਵੀਨਗਰਗਰ ਦੀ ਯਾਤਰਾ ਉਹੋ ਜਿਹੇ ਸਿੱਟਿਆਂ ਵਾਲੀ ਨਹੀਂ ਹੈ ਪਰ ਇਸ ਨੇ ਇਹ ਗੱਲ ਸਪੱਸ਼ਟ ਕਰ ਦਿੱਤੀ ਹੈ ਕਿ ਨਵੀਂ ਦਿੱਲੀ ਨਾਲੋਂ ਇਸਲਾਮਾਬਾਦ ਵਾਸ਼ਿੰਗਟਨ ਦੇ ਵਧੇਰੇ ਨੇੜੇ ਹੈ ਅਤੇ ਇਸ ਦੀ ਵਾਸ਼ਿੰਗਟਨ ਨਾਲ ਇਸੇ ਤਰ੍ਹਾਂ ਨੇੜਤਾ ਬਣੀ ਰਹੇਗੀ।

ਭਾਰਤੀ ਮਾਮਲਿਆਂ ਦੇ ਮਾਹਿਰ ਸੀਲਿੰਗਜ਼ ਹੈਰੀਸਨ, ਜਿਨ੍ਹਾਂ ਨੇ ਕਿ 'ਭਾਰਤ ਵਿਚ ਖਤਰਨਾਕ ਦਹਾਕਾ' (ਦੀ ਡੇਂਜਰਸ ਡੀਕੇਟ ਇਨ ਇੰਡੀਆ) ਨਾਂਅ ਦੀ ਕਿਤਾਬ ਲਿਖੀ ਹੈ, ਨੇ 'ਨਿਊਯਾਰਕ ਟਾਈਮਜ਼' ਵਿਚ ਲਿਖੇ ਆਪਣੇ ਲੇਖ ਵਿਚ ਠੀਕ ਹੀ ਲਿਖਿਆ ਹੈ ਕਿ ਰੀਗਨ ਪ੍ਰਸ਼ਾਸਨ ਨੇ ਸ੍ਰੀ ਗੋਰਬਾਚੋਵ ਦੀ ਭਾਰਤ ਯਾਤਰਾ ਦੇ ਮੌਕੇ ਤੇ ਇਸਲਾਮਾਬਾਦ ਨੂੰ ਅਵਾਕਸ ਜਹਾਜ਼ਾਂ ਦੀ ਪੇਸ਼ਕਸ਼ ਕਰਕੇ ਭਾਰਤ ਵਿਚ ਅਮਰੀਕਾ ਵਿਰੋਧੀ ਕੁੜੱਤਣ ਨੂੰ ਵਧਾਇਆ ਸੀ। ਉਸ ਨੇ ਇਹ ਵੀ ਇੰਕਸ਼ਾਫ ਕੀਤਾ ਹੈ ਕਿ 1966 ਤੋਂ ਪਾਕਿਸਤਾਨ ਨੇ ਅਮਰੀਕਾ ਨੂੰ ਬਿਜਲਈ ਜਾਸੂਸੀ ਸਹੂਲਤਾਂ ਲਈ ਅੱਡੇ ਮੁਹੱਈਆ ਕੀਤੇ ਹੋਏ ਹਨ।

ਪਿਛਲੇ ਕੁਝ ਸਾਲਾਂ ਤੋਂ ਭਾਰਤ ਬਰਤਾਨੀਆ ਤੋਂ ਜੈਗੁਆਰ ਲੈ ਕੇ ਫਰਾਂਸ ਤੋਂ ਮਿਰਾਜ਼ ਲੈ ਕੇ ਅਤੇ ਸਵੀਡਨ ਤੇ ਪੱਛਮੀ ਜਰਮਨ ਤੋਂ ਹੋਰ ਹਥਿਆਰ ਲੈ ਕੇ ਆਪਣੇ ਹਥਿਆਰਾਂ ਵਿਚ ਵਿਭਿੰਨਤਾ ਲਿਆਉਂਦਾ ਆ ਰਿਹਾ ਹੈ। ਇਸਦਾ ਮੰਤਵ ਸੋਵੀਅਤ ਯੂਨੀਅਨ ਤੇ ਨਿਰਭਰਤਾ ਘਟਾਉਣਾ ਹੈ। ਸੱਤਾ ਵਿਚ ਆਉਂਦ ਤੋਂ ਬਾਅਦ ਸ੍ਰੀ ਰਾਜੀਵ ਗਾਂਧੀ ਨੇ ਇਹੋ ਜਿਹੇ ਬਿਆਨ ਹੀ ਨਹੀਂ ਦਿੱਤੇ। ਜਿਨ੍ਹਾਂ ਵਿਚੋਂ ਉਨ੍ਹਾਂ ਦੇ ਪੱਛਮ ਵੱਲ ਝੁਕਾਅ ਦਾ ਪ੍ਰਗਟਾਵਾ ਹੁੰਦਾ ਹੈ ਸਗੋਂ ਉਨ੍ਹਾਂ ਨੇ ਇਹੋ ਜਿਹੇ ਕਦਮ ਵੀ ਚੁੱਕੇ ਹਨ ਜਿਨ੍ਹਾਂ ਤੋਂ ਉਪਰੋਕਤ ਪ੍ਰਭਾਵ ਦੀ ਪੁਸ਼ਟੀ ਹੁੰਦੀ ਹੈ। ਉਨ੍ਹਾਂ ਨੇ ਆਰਥਿਕਤਾ ਨੂੰ ਉਦਾਰ ਬਣਾਇਆ ਹੈ ਜਿਹੜੀ ਕਿ ਸ਼ਾਇਦ ਆਉਣ ਵਾਲੇ ਦਿਨਾਂ ਵਿਚ ਪੱਛਮ ਅਤੇ ਜਾਪਾਨ ਦੇ ਭਾਰਤ 'ਚ ਪੂੰਜੀ ਲਾਉਣ ਵਾਲੇ ਪੂੰਜੀਪਤੀਆਂ ਤੇ ਵਧੇਰੇ ਨਿਰਭਰ ਕਰੇਗੀ।

ਪ੍ਰਧਾਨ ਮੰਤਰੀ ਨੇ ਅਮਰੀਕਾ, ਬਰਤਾਨੀਆਂ ਤੇ ਪੱਛਮੀ ਦੇਸ਼ਾਂ ਤੋਂ ਤਕਨਾਲੋਜੀ ਬਰਾਮਦ ਕਰਨ ਤੇ ਲੱਗੀਆਂ ਰੋਕਾਂ ਹਟਾਂ ਦਿੱਤੀਆਂ ਹਨ। ਵਿਦੇਸ਼ਾਂ ਤੋਂ ਭਾਰਤ ਨੂੰ ਇੰਨੀ ਤਕਨਾਲੋਜੀ ਦਰਾਮਦ ਹੋ ਰਹੀ ਹੈ ਕਿ ਭਾਰਤ ਦੀ ਸਵੈਨਿਰਭਰਤਾ ਦੀ ਭਾਵਨਾ ਨੂੰ ਨੁਕਸਾਨ ਪੁੱਜਾ ਹੈ। ਉਨ੍ਹਾਂ ਨੇ ਪ੍ਰਾਈਵੇਟ ਸੈਕਟਰ ਨੂੰ ਉਤਸ਼ਾਹਿਤ ਕੀਤਾ ਹੈ ਅਤੇ ਪਬਲਿਕ ਸੈਕਟਰ ਤੇ ਜ਼ੋਰ ਘਟਾਇਆ ਹੈ। ਸੋਵੀਅਤ ਯੂਨੀਅਨ ਦੇ ਸਿਧਾਂਤਕਾਰ ਇਨ੍ਹਾਂ ਘਟਨਾਵਾਂ ਤੇ ਖੁਸ਼ ਨਹੀਂ ਹਨ ਕਿਉਂਕਿ ਉਨ੍ਹਾਂ ਦੇ ਅਨੁਸਾਰ ਇਸ ਨਾਲ ਭਾਰਤ ਤੇ ਪੱਛਮੀ ਪ੍ਰਭਾਵ ਵਿਚ ਵਾਧਾ ਹੋ ਜਾਏਗਾ।

ਪਰ ਅਮਰੀਕਾ ਨੇ ਭਾਰਤ ਪ੍ਰਤੀ ਆਪਣੀ ਨੀਤੀ ਵਿਚ ਤਬਦੀਲੀ ਨਹੀਂ ਕੀਤੀ। ਇਥੋਂ ਤੱਕ ਕਿ ਸੁਪਰ ਕੰਪਿਊਟਰ ਜਿਸਦੀ ਸਪਲਾਈ ਲਈ ਭਾਰਤ ਨੇ ਦੋ ਸਾਲ ਪਹਿਲਾਂ ਬੇਨਤੀ ਕੀਤੀ ਸੀ ਅਤੇ ਅਮਰੀਕਾ ਨੇ ਇਹ ਭਾਰਤ ਨੂੰ ਦੇਣਾ ਸਵੀਕਾਰ ਕਰ ਲਿਆ ਸੀ ਪਰ ਬਾਅਦ ਵਿਚ ਇਸ ਦੀ ਸਪਲਾਈ ਰੋਕਣ ਪਿੱਛੋਂ ਮੁੜ ਸ੍ਰੀ ਰੇਗਨ ਨੇ ਇਸ ਦੀ ਸਪਲਾਈ ਸਬੰਧੀ ਸਵੀ ਕ੍ਰਿਤੀ ਦੇ ਦਿੱਤੀ ਸੀ, ਅਜੇ ਤੱਕ ਅਮਰੀਕਾ ਦੇ ਸਮੁੰਦਰੀ ਕਿਨਾਰਿਆਂ ਤੋਂ ਭਾਰਤ ਲਈ ਰਵਾਨਾ ਨਹੀਂ ਹੋਇਆ। ਦੂਜੇ ਪਾਸੇ ਪਾਕਿਸਤਾਨ ਅਮਰੀਕਾ ਤੋਂ ਜੋ ਚਾਹੇ ਪ੍ਰਾਪਤ ਹੋ ਜਾਂਦਾ ਹੈ। ਕੁਝ ਮਾਹਿਰਾਂ ਦਾ ਕਹਿਣਾ ਹੈ ਕਿ ਪਾਕਿਸਤਾਲ ਦੇ ਪ੍ਰਮਾਣੂ ਪਰੋਗਰਾਮ ਵਿਚ ਅਮਰੀਕਾ ਦੀ ਮਿਲੀਭੁਗਤ ਹੈ ਜਿਸ ਤਰ੍ਹਾਂ ਕਿ ਇਸਰਾਈਲ ਦੇ ਬੰਬ ਬਨਾਉਣ ਦੇ ਮੱਧ ਵਿਚ ਅਮਰੀਕਾ ਦੀ ਮਿਲੀਭੁਗਤ ਸਾਹਮਣੇ ਆਈ ਸੀ।

ਅਸਲ ਵਿਚ ਭਾਰਤ ਅਮਰੀਕਾ ਸਬੰਧਾਂ ਦਾ ਇਤਿਹਾਸ ਅਜੇਹੀਆਂ ਮਿਸਾਲਾਂ ਨਾਲ ਭਰਿਆ ਪਿਆ ਹੈ ਜਦੋਂ ਕਿ ਨਵੀਂ ਦਿੱਲੀ ਨਾਲ ਹਰ ਸੌਦਾ ਕਰਨ ਸਮੇਂ ਉਸਦੀ ਕੀਮਤ ਅਦਾ ਕਰਨ ਦੀ ਮੰਗ ਕੀਤੀ 1947-48 ਵਿਚ ਵੀ ਇਹ ਗੱਲ ਸੱਚ ਸੀ ਜਦੋਂ ਭਾਰਤ ਨੇ ਅਮਰੀਕਾ ਤੋਂ ਅਨਾਜ ਮੰਗਵਾਉਣ ਲਈ ਗੱਲਬਾਤ ਕੀਤੀ ਤਾਂ ਇਸ ਦੇ ਬਦਲੇ ਅਮਰੀਕਾ ਨੇ ਇਹ ਮੰਗ ਕੀਤੀ ਕਿ ਭਾਰਤ ਦੀ ਫੌਜ ਕੋਰੀਆ ਵਿਚ ਪੱਛਮੀ ਦੇਸ਼ਾਂ ਵਲੋਂ ਲੜੇ। ਹੁਣ ਵੀ ਇਹ ਗੱਲ ਸੱਚ ਹੈ ਕਿਉਂਕਿ ਜਦੋਂ ਭਾਰਤ ਨੇ ਅਮਰੀਕਾ ਤੋਂ ਸੁਪਰ ਕੰਪਿਊਟਰ ਦੀ ਮੰਗ ਕੀਤੀ ਤਾਂ ਅਮਰੀਕਾ ਨੇ ਨਾਲ ਇਹ ਸ਼ਰਤ ਲਾ ਦਿੱਤੀ ਕਿ ਸੁਪਰ ਕੰਪਿਊਟਰ ਦੀ ਵਰਤੋਂ ਦੀ ਨਿਗਰਾਨੀ ਅਮਰੀਕਾ ਕਰੇਗਾ ਅਤੇ ਭਾਰਤ ਨੂੰ ਅਜਿਹੇ ਕਦਮ ਚੁੱਕਣੇ ਚਾਹੀਦੇ ਹਨ ਕਿ ਇਸ ਦੀ ਤਕਨੀਕ ਕਮਿਊਨਿਸਟ ਦੇਸ਼ਾਂ ਤੱਕ ਨਸ਼ਰ ਨਾ ਹੋ ਜਾਏ।

ਅਸਲ ਵਿਚ ਪਾਕਿਸਤਾਨ ਨੂੰ ਅਮਰੀਕੀ ਸਹਾਇਤਾ ਅਫਗਾਨ ਮੁਜਾਹਦੀਨਾਂ ਦੀ ਸਮੱਸਿਆ ਨਾਲ ਜੁੜੀ ਹੋਈ ਨਹੀਂ ਹੈ। ਇਹ ਸਹਾਇਤਾ ਸੁਤੰਤਰ ਰੂਪ ਵਿਚ ਪਾਕਿਸਤਾਨ ਨੂੰ ਦਿੱਤੀ ਜਾ ਰਹੀ ਹੈ। ਰੀਗਨ ਪ੍ਰਸ਼ਾਸ਼ਨ ਨੇ ਹੁਣੇ ਹੁਣੇ ਅਮਰੀਕੀ ਕਾਂਗਰਸ ਤੋਂ ਪਾਕਿਸਤਾਨ ਲਈ ਜਿਹੜੀ 34.2 ਬਿਲੀਅਨ ਡਾਲਰ ਦੀ ਫੌਜੀ ਅਤੇ ਆਰਥਿਕ ਮੱਦਦ ਦੀ ਸਵੀਕ੍ਰਿਤੀ ਹਾਸਲ ਕੀਤੀ ਹੈ ਇਸ ਤੋਂ ਇਹ ਸੰਕੇਤ ਮਿਲਦਾ ਹੈ ਕਿ ਅਮਰੀਕਾ ਪਾਕਿਸਤਾਨ ਨੂੰ ਆਪਣੀ ਸੁਰੱਖਿਆ ਵਿਵਸਥਾ ਦਾ ਇਕ ਅੰਗ ਬਨਾਉਣ ਦੀ ਕੋਸ਼ਿਸ ਕਰ ਰਿਹਾ ਹੈ। ਅਮਰੀਕਾ ਹੱਥੋਂ ਈਰਾਨ ਦੇ ਨਿਕਲ ਜਾਣ ਪਿੱਛੋਂ ਪਾਕਿਸਤਾਨ ਅਮਰੀਕਾ ਦੀ ਯੁੱਧਨੀਤਕ ਸਕੀਮ ਲਈ ਮਹੱਤਵਪੂਰਨ ਬਣ ਗਿਆ ਹੈ। ਭਾਵੇਂ ਅਫਗਾਨ ਸਮੱਸਿਆ ਦਾ ਹੱਲ ਵੀ ਕਿਉਂ ਨਾ ਲੱਭ ਲਿਆ ਜਾਵੇ, ਅਮਰੀਕਾ ਪਾਕਿਸਤਾਨ ਨੂੰ ਆਪਣੇ ਚੁੰਗਲ ਵਿਚੋਂ ਬਾਹਰ ਨਹੀਂ ਨਿਕਲਣ ਦੇਵੇਗਾ।

ਅਮਰੀਕਾ-ਪਾਕਿਸਤਾਨ ਸਬੰਧਾਂ ਦੇ ਇਸ ਮਾਹੌਲ ਵਿਚ ਭਾਰਤ ਸੋਵੀਅਤ ਯੂਨੀਅਨ ਦੇ ਹੋਰ ਵੀ ਜ਼ਿਆਦਾ ਨੇੜੇ ਚਲਾ ਜਾਵੇਗਾ। ਨਵੀਂ ਦਿੱਲੀ ਦਾ ਏਸ਼ੀਅਨ ਸੁਰੱਖਿਆ ਦੇ ਸਿਧਾਂਤ ਪ੍ਰਤੀ ਪਹਿਲਾਂ ਨਾਲੋਂ ਹੁੰਗਾਰਾ ਗਰਮ ਹੈ। ਇਹ ਸਿਧਾਂਤ ਲੱਗਪੱਗ ਉਹੀ ਹੈ ਜਿਹੜਾ ਕਿ ਸ੍ਰੀ ਲਿਓਨਿਦ ਬਰੇਜ਼ਨੇਵ ਵਲੋਂ ਪੇਸ਼ ਕੀਤਾ ਗਿਆ ਸੀ। ਭਾਰਤ ਦਾ ਉਸ ਸਮੇਂ ਪ੍ਰਤੀ ਕਰਮ ਇਹ ਸੀ ਕਿ ਉਹ ਸੁਰੱਖਿਆ ਗਠਜੋੜਾਂ ਜਾਂ ਸੁਰੱਖਿਆ ਢਾਂਚਿਆਂ ਵਿਚ ਸਾਮਨ ਹੋਂਦ ਦੀ ਥਾਂ ਦੋਪੱਖੀ ਸੁਰੱਖਿਆ ਸੰਧੀ ਨੂੰ ਵਧੇਰੇ ਮਹੱਤਵ ਦਿੰਦਾ ਹੈ। ਇਹ ਅੱਜ ਵੀ ਠੀਕ ਪਹੁੰਚ ਹੈ ਅਤੇ ਆਸ ਕੀਤੀ ਜਾਂਦੀ ਹੈ ਕਿ ਇਸ ਨੂੰ ਛੱਡਿਆ ਨਹੀਂ ਜਾਵੇਗਾ।

ਅਮਰੀਕੀ ਪਾਲਸੀ ਅਤੇ ਅਮਲ ਸਾਨੂੰ ਸੋਵੀਅਤ ਯੂਨੀਅਨ ਵੱਲ ਧਕੇਲ ਰਹੇ ਹਨ ਪਰ ਸਾਨੂੰ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਸਾਡੀ ਗੁੱਟ ਨਿਰਲੇਪ ਨੀਤੀ ਦੀ ਇਹ ਅਸਲੀ ਪਰਖ ਹੈ। ਆਜ਼ਾਦੀ ਤੋਂ ਬਾਅਦ ਕਠਿਨ ਤੋਂ ਕਠਿਨ ਸਮਿਆਂ ਵਿਚ ਵੀ ਭਾਰਤ ਆਪਣੀ ਦੋਹਾਂ ਬਲਾਕਾਂ ਤੋਂ ਪਰ੍ਹੇ ਰਹਿਣ ਦੀ ਨੀਤੀ ਤੋਂ ਥਿੜਕਿਆ ਨਹੀਂ ਹੈ। ਹੁਣ ਗੁੱਟ ਨਿਰਲੇਪ ਲਹਿਰ ਦੇਸ਼ਾਂ ਦੇ ਸਮੂਹ ਤੋਂ ਵਧੇਰੇ ਪ੍ਰਭਾਵ ਵਾਲੀ ਸੰਸਥਾ ਹੈ। ਭਾਰਤ ਨੂੰ ਇਹੋ ਜਿਹਾ ਸਟੈਂਡ ਲੈਣਾ ਗਵਾਰਾ ਨਹੀਂ ਹੋ ਸਕਦਾ ਜਿਸ ਨਾਲ ਕਿ ਉਸ ਦੀ ਵਿਆਖਿਆ ਸੋਵੀਅਤ ਪੱਖੀ ਦੇਸ਼ ਵਜੋਂ ਕੀਤੀ ਜਾਣ ਲੱਗੇ।

ਅਜੇ ਵੀ ਸਮਾਂ ਹੈ ਕਿ ਅਮਰੀਕੀ ਨੀਤੀ ਘਾੜੇ ਭਾਰਤ ਨੂੰ ਸੋਵੀਅਤ ਯੂਨੀਅਨ ਦੀਆਂ ਪਹਿਲਾਂ ਹੀ ਉਡੀਕ ਰਹੀਆਂ ਬਾਹਵਾਂ ਵੱਲ ਧੱਕਣ ਦੇ ਖਤਰਿਆਂ ਨੂੰ ਮਹਿਸੂਸ ਕਰਨ। ਫਿਰ ਵਿਸ਼ਵ ਕੋਲ ਵਿਚੋਲੇ ਦਾ ਰੋਲ ਅਦਾ ਕਰਨ ਵਾਲਾ ਕੋਈ ਨਹੀਂ ਰਹੇਗਾ। ਜੌਹਨ ਫੌਸਟਰ ਡਲਸ ਦੇ ਦੌਰ ਤੋਂ ਪਹਿਲਾਂ ਦੇ ਪ੍ਰਸ਼ਾਸ਼ਨ ਨੇ ਇਹ ਮਹਿਸੂਸ ਕੀਤਾਸੀ ਪਰ ਹੁਣ ਇਹ ਜਾਪਦਾ ਹੈ ਕਿ ਅਮਰੀਕਾ ਨੇ ਇਹ ਵਤੀਰਾ ਧਾਰਨ ਕਰ ਲਿਆ ਹੈ ਕਿ ਜਿਹੜਾ ਉਸ ਨਾਲ ਨਹੀਂ ਹੈ, ਉਹ ਉਸ ਦੇ ਵਿਰੁੱਧ ਹੈ। ਲੰਮੇ ਸਮੇਂ ਵਿਚ ਇਹ ਪਹੁੰਚ ਖੁਦ ਅਮਰੀਕੀ ਸੁਰੱਖਿਆ ਸਿਸਟਮ ਨੂੰ ਨੁਕਸਾਨ ਪਹੁੰਚਾਏਗੀ।

■ ਬਾਬ ਮਿੰਚਨਸਨ ਨਾਮੀਂ ਇਕ ਜਹਾਜ਼ਰਾਨ ਨੇ ਇਕ ਦਿਨ ਹਾਸੋਹੀਣਾ ਨ੍ਰਿਤ ਵੇਖਿਆ ਤੇ ਉਹਨੂੰ ਹਾਸਾ ਆ ਗਿਆ ਪਰ ਉਹ ਐਸਾ ਹਾਸਾ ਸੀ ਕਿ ਪੰਜ ਸਾਲ ਤੱਕ ਬੰਦ ਹੀ ਨਾ ਹੋਇਆ। ਇਸ ਹਾਸੇ ਦੀ ਇਕ ਚੰਗੀ ਇਹ ਗੱਲ ਸੀ ਕਿ ਖਾਣ-ਪੀਣ ਵੇਲੇ ਬਾਬ ਮਿੰਚਨਸਨ ਉਹ ਰੋਕ ਲੈਂਦਾ ਸੀ। ਪਰ ਉਹਨੂੰ ਸਭ ਕੁਝ ਬੜਾ ਕਾਹਲੀ ਕਾਹਲੀ ਖਾਣਾ ਪੈਂਦਾ ਸੀ ਕਿਉਂਕਿ ਵੱਧ ਤੋਂ ਵੱਧ ਪੰਦਰਾਂ ਮਿੰਟ ਹੀ ਉਹ ਆਪਣੇ ਹਾਸੇ ਤੇ ਕਾਬੂ ਪਾ ਸਕਦਾ ਸੀ। ਹਾਸੇ ਤੋਂ ਅਸਲ ਬਚਾਅ ਉਹਦਾ ਉਦੋਂ ਹੀ ਹੁੰਦਾ ਸੀ ਜਦੋਂ ਉਹ ਸੁੱਤਾ ਹੋਵੇ ਕਿਉਂਕਿ ਉਹ ਸਾਰਾ ਵਕਤ ਹੱਸਦਾ ਹੀ ਰਹਿੰਦਾ ਸੀ। ਇਸ ਲਈ ਗੱਲਬਾਤ ਲਈ ਉਹਨੂੰ ਕਾਗਜ਼-ਪੈਨਸਲ ਦਾ ਸਹਾਰਾ ਲੈਣਾ ਪੈਂਦਾ ਸੀ।

# ਪੁਲਿਸ ਅਪਰੇਸ਼ਨ — 3
# ਖਾਲਿਸਤਾਨ ਦੀ ਸਥਾਪਨਾ ਦਾ ਐਲਾਨ

**ਹਰਬੀਰ ਸਿੰਘ ਭੰਵਰ**

ਪੁਲਿਸ ਐਕਸ਼ਨ ਤੋਂ ਪਹਿਲਾਂ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਅੰਦਰ ਜੋ ਥਾਵਾਂ ਵਿਚਰ ਰਹੀਆਂ ਸਨ, ਉਹ ਇਸ ਪ੍ਰਕਾਰ ਹਨ।

ਸ਼੍ਰੋਮਣੀ ਕਮੇਟੀ, ਦੋ ਅਕਾਲੀ ਦਲ, ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਦੋ ਧੜੇ, 5-ਮੈਂਬਰੀ ਪੰਥਕ ਕਮੇਟੀ, ਅਤੇ ਕਾਰ ਸੇਵਾ ਬਾਰੇ ਦਮਦਮੀ ਟਕਸਾਲ ਦਾ ਦਫਤਰ ਸੀ। ਇਸਤੋਂ ਬਿਨ੍ਹਾਂ ਸ਼੍ਰੋਮਣੀ ਕਮੇਟੀ ਅਤੇ 26 ਜਨਵਰੀ ਸਰਬੱਤ ਖਾਲਸਾ ਵਲੋਂ ਨਿਯੁਕਤ ਕੀਤੇ ਗਏ ਸ੍ਰੀ ਅਕਾਲ ਤਖਤ ਸਾਹਿਬ ਦੇ ਜੱਥੇਦਾਰ ਸਨ। ਗਿਆਨੀ ਕਿਰਪਾਲ ਸਿੰਘ ਖਾੜਕੂ ਨੌਜਵਾਨਾਂ ਤੋਂ ਡਰਦੇ ਮਾਰੇ ਸ੍ਰੀ ਦਰਬਾਰ ਸਾਹਿਬ ਅੰਦਰ ਨਹੀਂ ਜਾ ਸਕਦੇ ਸਨ ਤੇ ਭਾਈ ਗੁਰਦੇਵ ਸਿੰਘ ਕੰਪਲੈਕਸ ਤੋਂ ਬਾਹਰ ਨਹੀਂ ਜਾ ਸਕਦੇ ਸਨ। ਉਹ ਇਕ ਕੇਸ ਵਿਚ ਜ਼ਮਾਨਤ ਤੇ ਆਏ ਹੋਏ ਸਨ। ਇਸੇ ਤਰ੍ਹਾਂ ਸ੍ਰੀ ਦਰਬਾਰ ਸਾਹਿਬ ਦੇ ਦੋ ਹੈਡ ਗਰੰਥੀ ਸਨ।

ਕੰਪਲੈਕਸ ਅੰਦਰ ਸ਼ਾਂਤੀ ਅਤੇ ਅਮਨ ਕਾਨੂੰਨ ਬਣਾਏ ਰਖਣਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਕੰਮ ਹੈ, ਪਰ ਇਹ ਸੰਸਥਾ ਇਤਨੀ ਨਿਤਾਣੀ, ਬੇਬਸ ਅਤੇ ਸਾਹਸਹੀਨ ਹੋ ਚੁੱਕੀ ਹੈ ਕਿ ਇਸ ਨੂੰ ਆਪਣੇ ਫਰਜਾਂ ਅਤੇ ਅਧਿਕਾਰਾਂ ਦਾ ਵੀ ਪਤਾ ਨਹੀਂ ਹੈ— ਨਾਂ ਹੀ ਇਨ੍ਹਾਂ ਦੀ ਕਦੀ ਵਰਤੋਂ ਕਰਨ ਦੀ ਜੁਅਰਤ ਪੈਂਦੀ ਹੈ। ਜੇ ਅਧਿਕਾਰਾਂ ਦੀ 'ਮੋਮ ਦੀ ਨੱਕ' ਜਾਂ 'ਮਿੱਟੀ ਦੇ ਮਾਧੋ' ਬਣੇ ਹੋਏ ਹਨ, ਛੋਟੇ ਮੁਲਾਜ਼ਮਾਂ ਨੇ ਕੀ ਕਰਨਾ ਹੋਇਆ। ਜੇਕਰ ਸ਼੍ਰੋਮਣੀ ਕਮੇਟੀ ਨੇ ਆਪਣਾ ਫਰਜ਼ ਪਛਾਣਿਆ ਹੁੰਦਾ ਅਤੇ ਕੰਪਲੈਕਸ ਅੰਦਰ ਪੂਰੀ ਤਰ੍ਹਾਂ ਸ਼ਾਂਤੀ ਅਤੇ ਅਮਨ ਕਾਨੂੰਨ ਬਰਕਰਾਰ ਹੁੰਦਾ, ਤਾਂ ਸ਼ਾਇਦ 'ਅਪਰੇਸ਼ਨ ਬਲਿਊ ਸਟਾਰ' ਅਤੇ ਮੌਜੂਦਾ 'ਪੁਲਿਸ ਅਪਰੇਸ਼ਨ' ਨਾ ਹੀ ਹੁੰਦਾ। ਇਸ ਜ਼ੁੰਮੇਵਾਰੀ ਤੋਂ ਸ਼੍ਰੋਮਣੀ ਕਮੇਟੀ ਅਤੇ ਜਥੇਦਾਰ ਟੌਹੜਾ ਬਚ ਨਹੀਂ ਸਕਦੇ। ਸ਼੍ਰੋਮਣੀ ਕਮੇਟੀ ਦੇ ਓਵਰਹਾਲ ਕਰਨ ਦੀ ਲੋੜ ਹੈ।

ਸਤਾਧਾਰੀ ਅਕਾਲੀ ਦਲ ਦਾ ਦਫਤਰ ਬਰਾਏ ਨਾਮ ਹੀ ਹੈ। ਜਦੋਂ ਤੋਂ ਸ: ਸੁਰਜੀਤ ਸਿੰਘ ਬਰਨਾਲਾ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਦੀ ਸ਼ਹਾਦਤ ਪਿਛੋਂ ਅਕਾਲੀ ਦਲ ਦੇ ਪ੍ਰਧਾਨ ਬਣੇ ਹਨ, ਸਾਰੀ ਅਕਾਲੀ ਸਿਆਸਤ ਅਤੇ ਸਰਗਰਮੀਆਂ ਚੰਡੀਗੜ੍ਹ ਤਬਦੀਲ ਹੋ ਗਈਆਂ ਹਨ। ਪਹਿਲਾਂ ਤਾਂ ਕਦੀ ਭੁਲ ਭੁਲੇਖੇ ਕੋਈ ਲੀਡਰ, ਜਥੇਦਾਰ ਜਾਂ ਵਰਕਰ ਇਥੇ ਆ ਹੀ ਜਾਂਦੇ ਸਨ, ਪਰ ਜਦੋਂ ਤੋਂ ਖਾੜਕੂ ਸਿੱਖਾਂ ਨੇ ਇਥੇ ਆਕੇ ਡੇਰੇ ਲਾਏ ਹਨ, ਕਿਸੇ ਦਾ ਇਧਰ ਆਉਣ ਨੂੰ ਜੇਰਾ ਨਹੀਂ ਪਿਆ। ਦਫਤਰ ਦਾ ਸਟਾਫ ਜ਼ਰੂਰ ਪਹਿਲਾਂ ਜਿੰਨ੍ਹਾਂ ਹੀ ਹੈ, ਜੋ ਬਿਨ੍ਹਾਂ ਕਿਸੇ ਕੰਮ ਕਾਜ ਦੇ ਬੈਠੇ ਰਹਿੰਦੇ ਹਨ।

ਖਾੜਕੂ ਸਿੱਖਾਂ ਦੀ ਤਿਕੜੀ ਵਿਚ ਪਹਿਲੇ ਸਰਬੱਤ ਖਾਲਸਾ ਸਮਾਗਮ ਪਿਛੋਂ ਤਿੱਖੇ ਮਤਭੇਦ ਪੈਦਾ ਹੋ ਗਏ ਸਨ। ਇਹ ਫਰਕ ਉਸ ਸਮੇਂ ਪੈਦਾ ਹੋਣੇ ਸ਼ੁਰੂ ਹੋਏ ਜਦੋਂ ਫੈਡਰੇਸ਼ਨ ਦੇ ਕਾਹਲੋਂ ਧੜੇ ਨੇ ਬਾਬਾ ਜੁਗਿੰਦਰ ਸਿੰਘ ਅਤੇ ਉਨ੍ਹਾਂ ਦੇ ਸੰਯੁਕਤ ਅਕਾਲੀ ਦਲ ਨਾਲ ਤੋੜ ਵਿਛੋੜੇ ਦਾ ਐਲਾਨ ਕਰ ਦਿੱਤਾ ਅਤੇ ਕਿਹਾ ਕਿ 5-ਮੈਂਬਰੀ ਪੰਥਕ ਕਮੇਟੀ ਸੁਪਰੀਮ ਹੈ ਬਾਬਾ ਜੀ ਤੇ ਫੈਡਰੇਸ਼ਨ ਵਿਚ ਮਨਜੀਤ ਸਿੰਘ ਗਰੁਪ ਸ੍ਰੀ ਅਕਾਲ ਤਖਤ ਦੇ "ਜਥੇਦਾਰ" ਭਾਈ ਗੁਰਦੇਵ ਸਿੰਘ ਨੂੰ ਸੁਪਰੀਮ ਮੰਨਦੇ ਸਨ ਤੇ ਉਨ੍ਹਾਂ ਦਾ ਆਖਣਾ ਸੀ ਕਿ 5-ਮੈਂਬਰੀ ਪੰਥਕ ਕਮੇਟੀ ਬਾਬਾ ਠਾਕਰ ਸਿੰਘ ਨੂੰ ਦਮਦਮੀ ਟਕਸਾਲ ਤੇ ਕਾਰ ਸੇਵਾ ਦੇ ਮੁਆਮਲਿਆਂ ਵਿਚ ਸਹਿਯੋਗ ਦੇਣ ਲਈ ਗਠਤ ਕੀਤੀ ਗਈ ਹੈ। ਲਗਭਗ ਹਰ ਰੋਜ਼ ਇਕ ਦੂਜੇ ਵਿਰੁਧ ਪ੍ਰੈਸ ਨੋਟ ਜਾਰੀ ਹੋਣ ਲਗੇ। ਇਕ ਦੂਜੇ ਨੂੰ "ਸਰਕਾਰੀ ਏਜੰਟ" ਕਹਿਣਾ ਤਾਂ ਆਮ ਜਿਹੀ ਗੱਲ ਬਣ ਗਈ ਸੀ। ਇਕ ਦੂਜੇ ਤੇ ਜੋ ਗੰਭੀਰ ਦੋਸ਼ ਪ੍ਰੈਸ ਨੋਟਾਂ ਰਾਹੀਂ ਲਗਾਏ ਗਏ, ਉਨ੍ਹਾਂ ਵਿਚ ਕਾਹਲੋਂ ਧੜੇ ਨੇ ਬਾਬਾ ਜੋਗਿੰਦਰ ਸਿੰਘ ਉਤੇ "ਸ਼ਹੀਦਾਂ ਦੇ ਨਾਂ ਉਤੇ ਇਕੱਤਰ ਹੋਈ ਬੇਅੰਤ ਮਾਇਆ-ਪੰਥਕ ਫੰਡਾਂ" ਨੂੰ ਦਬਾਉਣ ਤੋਂ ਬਿਨ੍ਹਾਂ "ਤਾਨਾਸ਼ਾਹੀ" ਤੇ ਕੁਨਬਾ ਪਰਸਤੀ ਦੇ ਦੋਸ਼ ਲਗਾਏ ਗਏ। ਕਿਹਾ ਗਿਆ ਕਿ ਬਾਬਾ ਜੀ ਉਨ੍ਹਾਂ ਲੋਕਾਂ ਵਿਚ ਘਿਰੇ ਹੋਏ ਹਨ, ਜੋ ਸਾਰੀ ਉਮਰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਕੱਟੜ ਦੁਸ਼ਮਣ ਰਹੇ ਹਨ। ਬਾਬਾ ਜੀ ਦੇ ਇਕ ਸਪੁੱਤਰ ਹਰਚਰਨ ਸਿੰਘ, ਜੋ ਹੁਣੇ ਜਿਹੇ, ਸੰਯੁਕਤ ਅਕਾਲੀ ਦਲ ਦੀ ਐਡਹਾਕ ਕਮੇਟੀ ਦੇ ਮੈਂਬਰ ਨਿਯੁਕਤ ਕੀਤੇ ਗਏ ਹਨ, ਉਤੇ ਇਹ ਦੋਸ਼ ਲਗਾਇਆ ਗਿਆ ਕਿ "ਨੀਲਾ ਤਾਰਾ" ਕਾਰਵਾਈ ਦੌਰਾਨ ਜਦੋਂ ਹਜ਼ਾਰਾਂ ਹੀ ਧਰਮੀ ਨੌਜਵਾਨ ਆਪਣੀਆਂ ਬੈਰਕਾਂ ਛੱਡ ਕੇ ਸ੍ਰੀ ਦਰਬਾਰ ਸਾਹਿਬ ਵਲ ਦੌੜੇ, ਤਾਂ ਸੂਬੇਦਾਰ ਹਰਚਰਨ ਸਿੰਘ ਪੂਰੀ ਤਰ੍ਹਾਂ ਸਰਕਾਰ ਦੇ 'ਵਫਾਦਾਰ' ਰਹੇ— ਉਨ੍ਹਾਂ ਸੰਤ ਭਿੰਡਰਾਂ ਵਾਲਿਆਂ ਦੀ ਲਾਸ਼ ਦੀ ਉਸ ਸਮੇਂ ਤਾਂ ਸ਼ਨਾਖਤ ਕੀਤੀ, ਪਰ ਹੁਣ ਮੁਕਰ ਰਹੇ ਹਨ— ਅਤੇ ਇਸ "ਵਫਾਦਾਰੀ" ਦੇ "ਇਨਾਮ" ਵਜੋਂ ਸਾਲ ਪਿਛੋਂ ਤਰੱਕੀ ਲੈ ਕੇ "ਸੂਬੇਦਾਰ ਤੋਂ ਕੈਪਟਨ" ਬਣ ਕੇ ਪੂਰੀ "ਪੈਨਸ਼ਨ" ਲੈ ਕੇ ਆਏ ਹਨ।

ਫੈਡਰੇਸ਼ਨ ਦੇ ਜੋਧਪੁਰ ਜੇਲ੍ਹ ਵਿਚ ਨਜ਼ਰਬੰਦ ਪ੍ਰਧਾਨ ਭਾਈ ਮਨਜੀਤ ਸਿੰਘ ਅਤੇ ਜਨਰਲ ਸਕੱਤਰ ਸ: ਹਰਮਿੰਦਰ ਸਿੰਘ ਸੰਧੂ ਨੇ ਸ: ਹਰਿੰਦਰ ਸਿੰਘ ਕਾਹਲੋਂ ਦੀ ਕਨਵੀਨਰਸ਼ਿਪ ਹੇਠਾਂ 11 ਮੈਂਬਰੀ ਐਡਹਾਕ ਕਮੇਟੀ ਭੰਗ ਕਰਕੇ ਜੋ 5-ਮੈਂਬਰੀ ਪ੍ਰਧਾਨਗੀ ਮੰਡਲ ਬਣਾਇਆ, ਉਸ ਵਿਚ ਸਰਦਾਰ ਕਾਹਲੋਂ ਤੇ "ਤਾਨਾਸ਼ਾਹੀ" ਤੋਂ ਬਿਨ੍ਹਾਂ ਫੈਡਰੇਸ਼ਨ ਨੂੰ ਆਪਣੀ ਲੀਡਰੀ ਚਮਕਾਉਣ ਅਤੇ ਆਪਣੇ ਸੌੜੇ ਰਾਜਸੀ ਹਿੱਤਾਂ ਦੀ ਖਾਤਰ ਵਰਤਣ ਦਾ ਦੋਸ਼ ਲਗਾਇਆ 5-ਮੈਂਬਰੀ ਪੰਥਕ ਕਮੇਟੀ ਤੇ ਭਾਈ ਗੁਰਦੇਵ ਸਿੰਘ ਵਿਚਕਾਰ ਵੀ ਮਤਭੇਦ ਵਧ ਰਹੇ ਹਨ, ਇਸ ਕਰਕੇ ਵੈਸਾ ਵਾਲੇ ਸਰਬੱਤ ਖਾਲਸਾ ਸਮਾਗਮ ਦੌਰਾਨ ਭਾਈ ਗੁਰਦੇਵ ਸਿੰਘ ਨੇ ਆਪਣੇ ਅਸਤੀਫੇ ਦਾ ਐਲਾਨ ਕੀਤਾ ਸੀ, ਜੋ ਕਿ ਅਪਰਵਾਨ ਕਰ ਦਿੱਤਾ ਗਿਆ। ਉਨ੍ਹਾਂ ਦੀ ਸ਼ਾਨ ਵਿਰੁਧ ਜਾਰੀ ਹੋਏ ਬਿਆਨਾ ਸਦਕਾ ਹੀ ਸ: ਹਰਿੰਦਰ ਸਿੰਘ ਕਾਹਲੋਂ ਅਤੇ ਭਾਈ ਵਸਨ ਸਿੰਘ ਨੂੰ 24 ਅਤੇ 25 ਅਪਰੈਲ ਨੂੰ ਅਕਾਲ ਤਖਤ ਵਿਖੇ ਤਲਬ ਕੀਤਾ ਗਿਆ ਸੀ।

ਇਨ੍ਹਾਂ ਜੱਥੇਬੰਦੀਆਂ ਤੋਂ ਬਿਨਾਂ ਅੰਮ੍ਰਿਤਸਰ ਸਥਿਤ ਪੱਤਰਕਾਰਾਂ ਨੂੰ ਸ੍ਰੀ ਦਰਬਾਰ ਸਾਹਿਬ ਵਿਚੋਂ ਕਦੀ ਕਦੀ "ਖਾਲਿਸਤਾਨ ਕਮਾਂਡੋ ਫੋਰਸ" ਵਲੋਂ ਫੋਨ ਆਉਂਦੇ ਸਨ, ਜਿਨ੍ਹਾਂ ਵਿਚ ਕਿਸੇ ਵਾਰਦਾਤ ਦੀ ਜ਼ੁਮੇਵਾਰੀ ਆਪਣੇ ਸਿਰ ਲਈ ਜਾਂਦੀ ਸੀ।

ਇਥੇ ਵਿਚਰ ਰਹੀਆਂ ਖਾੜਕੂ ਜਥੇਬੰਦੀਆਂ ਦੇ ਆਪਸ ਵਿਚ ਭਾਵੇਂ ਕਾਫੀ ਮਤਭੇਦ ਸਨ, ਪਰ ਕਈਆਂ ਗੱਲਾਂ ਤੇ ਇਨ੍ਹਾਂ ਦੇ ਵਿਚਾਰ ਸਾਂਝੇ ਵੀ ਸਨ, ਜਿਵੇਂ ਕਿ ਇਹ ਸਾਰੇ ਧੜੇ ਸਤਾਧਾਰੀ ਅਕਾਲੀ ਦਲ ਨੂੰ "ਗਦਾਰਾਂ" ਦੀ ਪਾਰਟੀ ਗਰਦਾਨਦੇ ਸਨ, ਅਤੇ ਬਰਨਾਲਾ ਸਰਕਾਰ ਦੇ ਟੁਟਣ ਜਾਂ ਟਿਕੇ ਰਹਿਣ ਬਾਰੇ ਇਨ੍ਹਾਂ ਨੂੰ ਕੋਈ ਦਿਲਚਸਪੀ ਨਹੀਂ ਸੀ-ਸਗੋਂ ਤੋੜਣ ਦੇ ਸੁਪਣੇ ਵੇਖ ਰਹੇ ਸਨ— ਉਹ ਸਿੱਧੇ ਜਾਂ ਅਸਿੱਧੇ ਤੌਰ ਤੇ ਖਾਲਿਸਤਾਨ ਦੇ ਸਮਰਥਕ ਸਨ ਅਤੇ "ਸਿੱਖਾਂ ਗਲੋਂ ਗੁਲਾਮੀ ਲਾਹੁਣ" ਦੀਆਂ ਗੱਲਾਂ ਕਰਦੇ ਰਹਿੰਦੇ ਸਨ। ਦਿਲਚਸਪ ਗੱਲ ਇਹ ਹੈ ਕਿ ਇਨ੍ਹਾਂ ਵਿਚ ਬਹੁਤ ਸਾਰੇ ਉਹ ਵੀ ਸਨ ਜੋ ਜਾਂ ਤਾਂ ਹਾਲੇ ਵੀ ਕਿਸੇ ਨਾ ਕਿਸੇ ਕੇਸ ਵਿਚ ਪੁਲਿਸ ਨੂੰ ਲੋੜੀਂਦੇ ਸਨ, ਜਾਂ ਬੈਂਸ ਕਮੇਟੀ ਦੀ ਸਿਫਾਰਸ਼ ਤੇ ਰਿਹਾਅ ਹੋ ਕੇ ਆਏ ਹਨ ਅਤੇ ਜਾਂ ਜੂਨ 1984 ਵਿਚ 'ਨੀਲਾ ਤਾਰਾ' ਕਾਰਵਾਈ ਪਿਛੋਂ ਅੰਡਰ ਗਰਾਊਂਡ ਚਲੇ ਗਏ ਸਨ। ਬਰਨਾਲਾ ਸਰਕਾਰ ਦੀ ਹੋਂਦ ਵਿਚ ਆਉਣ ਪਿਛੋਂ ਹੀ ਇਥੇ ਆਉਣ ਜਾਣ ਲਗੇ ਸਨ।

ਇਸ ਤਰ੍ਹਾਂ ਦੀ ਸਥਿਤੀ ਵਿਚ ਉਹ ਇਕ ਦੂਜੇ ਵਿਰੁਧ ਅਤੇ ਸਰਕਾਰ ਵਿਰੁਧ ਬਿਆਨ ਬਾਜ਼ੀ ਕਰਦੇ ਰਹਿੰਦੇ ਸਨ। ਪ੍ਰੈਸ ਵਿਰੁਧ ਵੀ ਇਕ ਮੁਹਿਮ ਚਲਾਈ ਗਈ ਸੀ। ਪਹਿਲੇ 'ਸਰਬੱਤ ਖਾਲਸਾ' ਸਮਾਗਮ ਪਿਛੋਂ ਸਥਾਨਿਕ ਪੱਤਰਕਾਰਾਂ, ਇਥੋਂ ਤਕ ਕਈ ਸਿੱਖ ਪੱਤਰਕਾਰਾਂ ਨੇ ਵੀ ਸ੍ਰੀ ਦਰਬਾਰ ਸਾਹਿਬ ਆਉਣਾ ਜਾਣਾ ਬੰਦ ਕਰ ਦਿਤਾ ਸੀ। ਇਨ੍ਹਾਂ ਦੇ ਮਤਭੇਦ ਵਧਣ ਤੇ ਫਿਰ ਲਗਭਗ ਹਰ ਰੋਜ਼ ਹੀ ਕਿਸੇ ਨਾ ਕਿਸੇ ਧੜੇ ਵਲੋਂ ਬਹੁਤ ਥੋੜੇ ਸਮੇਂ ਦੇ ਨੋਟਿਸ ਤੇ ਪ੍ਰੈਸ ਕਾਨਫਰੰਸ ਲਈ ਬੁਲਾਇਆ ਜਾਣ ਲੱਗਾ। ਗੈਰ-ਸਿੱਖ ਪੱਤਰਕਾਰ ਤਾਂ ਫਿਰ ਵੀ ਅੰਦਰ ਜਾਣ ਤੋਂ ਕਤਰਾਂਦੇ ਸਨ। ਇਨ੍ਹਾਂ ਖਾੜਕੂਆਂ ਨੇ ਵੀ ਹੁਣ ਪ੍ਰੈਸ ਨਾਲ ਸਬੰਧ ਸੁਧਾਰਣ ਦੀ ਜ਼ਰੂਰਤ ਮਹਿਸੂਸ ਕੀਤੀ ਤੇ ਆਪਣਾ ਰਵੱਈਆ ਬਦਲਿਆ।

ਐਤਵਾਰ 27 ਅਪਰੈਲ ਨੂੰ 5-ਮੈਂਬਰੀ ਪੰਥਕ ਕਮੇਟੀ ਵਲੋਂ ਦੋ ਵਜੇ ਬਾਅਦ ਦੁਪਿਹਰ ਇਕ ਪ੍ਰੈਸ ਕਾਨਫਰੰਸ ਲਈ ਸ੍ਰੀ ਅਕਾਲ ਤਖਤ ਸਾਹਿਬ ਬੁਲਾਇਆ ਗਿਆ। ਇਹ ਵੀ ਕਿਹਾ ਗਿਆ ਕਿ ਆਪਣੇ ਆਪਣੇ ਅਖਬਾਰ ਦਾ ਪ੍ਰੈਸਫੋਟੋਗਰਾਫਰ ਨਾਲ ਲੈ ਕੇ ਆਉਣਾ। ਅਸੀਂ ਇਹੋ ਸਮਝਿਆ ਕਿ ਉਹ ਭਾਈ ਗੁਰਦੇਵ ਸਿੰਘ ਨੂੰ ਅਕਾਲ ਤਖਤ ਸਾਹਿਬ ਬੁਲਾ ਕੇ ਕੁਝ ਸਵਾਲ ਪੁਛਣਗੇ, ਜੋ ਉਨ੍ਹਾਂ ਪਹਿਲਾਂ ਇਕ ਦਿਨ ਦੋ ਵਾਰੀ ਪ੍ਰੈਸ ਬਿਆਨਾਂ ਰਾਹੀਂ ਪੁਛੇ ਸਨ। ਅਸੀਂ ਕੁਝ ਸਿੱਖ ਪੱਤਰਕਾਰ ਹੀ ਗਏ। ਅਕਾਲ ਤਖਤ ਕੁਝ ਵੀ ਨਹੀਂ ਸੀ। ਮੈਂ ਪਰੇ ਦੋ ਵਜੇ ਪਹੁੰਚ ਗਿਆ ਸੀ। ਢਾਈ ਵਜੇ ਤਕ ਉਡੀਕ ਕੇ ਪਰਕਰਮਾਂ ਵਿਚ ਕਮਰਾ ਨੰਬਰ 47, ਜਿਥੇ ਪੰਥਕ ਕਮੇਟੀ ਵਾਲੇ ਆਮ ਤੌਰ ਤੇ ਪ੍ਰੈਸ ਕਾਨਫਰੰਸ ਕਰਦੇ ਸਨ, ਆ ਗਿਆ। ਦੋ ਤਿੰਨ ਪੱਤਰਕਾਰ ਹੋਰ ਵੀ ਆ ਗਏ—ਪੌਣੇ ਤਿੰਨ ਵਜ ਗਏ, ਪਰ ਉਥੇ ਕੋਈ ਨਹੀਂ ਸੀ। ਲਾਗਲੇ ਕਮਰੇ 'ਚੋਂ ਪਤਾ ਕੀਤਾ, ਤਾਂ ਭਾਈ ਵਸਨ ਸਿੰਘ ਨੇ ਕਿਹਾ ਕਿ ਸਾਢੇ ਚਾਰ ਵਜੇ ਆਇਓ। ਫਿਰ 4-30 ਵਜੇ ਗਏ ਤਾਂ ਕਿਹਾ ਗਿਆ ਕਿ ਅੱਜ ਪ੍ਰੈਸ ਕਾਨਫਰੰਸ ਨਹੀਂ ਹੋਏਗੀ।

ਇਹ ਸਾਰੇ ਖਾੜਕੂ ਨੌਜਵਾਨ ਪਬਲੀਸਿਟੀ ਪ੍ਰਤੀ ਪੂਰੇ ਚੇਤੰਨ ਸਨ। ਇਨ੍ਹਾਂ ਦੇ ਪਿੱਛੇ ਕੋਈ ਬੜਾ ਹੀ ਸੁਲਝਿਆ ਹੋਇਆ ਦਿਮਾਗ ਕੰਮ ਕਰ ਰਿਹਾ ਸੀ। ਆਮ ਤੌਰ ਤੇ ਇਨ੍ਹਾਂ ਦੇ ਪ੍ਰੈਸ ਨੋਟ ਬੜੇ ਹੀ ਸੁਚੱਜੇ ਢੰਗ ਨਾਲ— ਖਬਰ ਦੀ ਮਹੱਤਤਾ ਅਨੁਸਾਰ ਲਿਖੇ ਹੁੰਦੇ—ਬੜੇ ਹੀ ਮਹੱਤਵਪੂਰਨ ਪ੍ਰੈਸ ਨੋਟ ਬੜੀ ਵਧੀਆ ਅੰਗਰੇਜ਼ੀ ਵਿਚ ਲਿਖੇ ਹੁੰਦੇ ਸਨ। ਉਹ ਅਖਬਾਰਾਂ ਵਿਚ ਛਪੀ ਹਰ ਖਬਰ ਦਾ ਨੋਟਿਸ ਲੈਂਦੇ—ਅੰਮ੍ਰਿਤਸਰ ਤੋਂ ਗਈ ਖਬਰ ਬਾਰੇ ਕੁਝ "ਗਲਤ" ਹੁੰਦਾ, ਤਾਂ ਸਬੰਧਤ ਪੱਤਰਕਾਰ ਨੂੰ ਟੈਲੀਫੋਨ ਕਰਦੇ।

ਅਗਲੇ ਦਿਨ 28 ਅਪਰੈਲ ਨੂੰ ਪੰਜਾਬ ਤੋਂ ਬਿਨਾਂ ਬਾਹਰਲੇ ਅਖਬਾਰਾਂ ਦੀ ਹੜਤਾਲ ਸੀ, ਜਿਸ ਕਰਕੇ 29 ਅਪਰੈਲ ਨਹੀਂ ਛਪਣੇ ਸਨ ਅਤੇ ਪੰਥਕ ਕਮੇਟੀ ਦੀ ਖਬਰ ਸਾਰੇ ਭਾਰਤ ਦੇ ਅਖਬਾਰਾਂ ਵਿਚ ਨਹੀਂ ਛਪਦੀ ਸੀ। 29 ਅਪ੍ਰੈਲ ਸਵੇਰੇ 10-30 ਵਜੇ ਦੇ ਕਰੀਬ ਫੋਨ ਆਇਆ ਕਿ ਪੰਥਕ ਕਮੇਟੀ ਦੀ 11-30 ਵਜੇ ਉਨ੍ਹਾਂ ਦੇ ਕਮਰੇ ਵਿਚ ਹੀ ਕਾਨਫਰੰਸ ਹੈ। ਅਸੀਂ ਕੇਵਲ ਚਾਰ (ਸਿੱਖ) ਪੱਤਰਕਾਰ ਹੀ ਪਹੁੰਚ ਸਕੇ— ਦੋਨੋਂ ਕੌਮੀ ਸਮਾਚਾਰ ਏਜੰਸੀਆਂ ਦੇ ਸਟਾਫ ਰੀਪੋਰਟਰ ਸ: ਗੁਰਦੀਪ ਸਿੰਘ ਅਤੇ ਸ: ਜਸਪਾਲ ਸਿੰਘ ਮੈਂ ਅਤੇ ਜਲੰਧਰ ਦੇ ਇਕ ਅਖਬਾਰ ਦਾ ਪ੍ਰਤੀਨਿੱਧ ਸ: ਮਹਿੰਦਰ ਸਿੰਘ ਪੰਥਕ ਕਮੇਟੀ ਵਾਲੇ ਇਧਰ ਉਧਰ ਤੇਜ਼ੀ ਨਾਲ ਕਮਰਾ ਨੰਬਰ 44, 45, 46, 47, ਵਿਚ ਆ ਜਾ ਰਹੇ ਸਨ। ਸਾਨੂੰ ਕਮਰਾ ਨੰਬਰ 44 ਵਿਚ ਬਿਠਾਇਆ ਦੋ ਦੋ ਸੰਗਤਰੇ ਦਿੱਤੇ ਅਤੇ ਆਪ ਪਾਰਟੀਸ਼ਨ ਪਿਛੇ ਬਣੇ ਕਮਰੇ ਵਿਚ ਕੁਝ ਮਿੰਟ ਗੱਲਬਾਤ ਕੀਤੀ। ਕਈਆਂ ਨੇ ਪੈਂਟਾਂ ਬੁਸ਼ਰਟਾਂ ਆਦਿ ਪਾਈਆਂ ਸਨ— ਦਾੜ੍ਹੀ ਬੰਨ੍ਹੀ ਹੋਈ ਸੀ। ਇਥੇ ਹੀ ਉਨ੍ਹਾਂ ਕਪੜੇ ਬਦਲੇ। ਸਭ ਨੇ ਸਫੈਦ ਚੋਲੇ ਪਹਿਣੇ। ਜਥਾ ਭਿੰਡਰਾਂ ਦੇ ਪੈਰੋਕਾਰਾਂ ਵਾਲੀ ਗੋਲ ਜਿਹੀ ਕੇਸਰੀ ਪੱਗ ਬੰਨ੍ਹੀ— ਦਾੜ੍ਹੇ ਖੋਹਲ ਦਿਤੇ— ਗਲ ਵਿਚ ਸਫੈਦ ਜਾਂ ਕੇਸਰੀ ਦੁਸ਼ਾਲੇ ਪਾਏ ਸਨ। ਉਥੋਂ ਅਸੀਂ ਸਾਰੇ ਕਮਰਾ ਨੰਬਰ 46 ਵਿਚ ਆ ਗਏ, ਜਿਥੇ ਪਹਿਲਾਂ ਹੀ ਦਰੀਆਂ ਵਿਛੀਆਂ ਸਨ। ਉਹ ਇਕ ਪਾਸੇ ਬੈਠ ਗਏ ਤੇ ਅਸੀਂ ਉਨ੍ਹਾਂ ਸਾਹਮਣੇ ਬੈਠ ਗਏ। ਉਨ੍ਹਾਂ ਖੜੋਕੇ ਅਤੇ ਬੈਠ ਕੇ ਅਨੇਕਾਂ ਹੀ ਤਸਵੀਰਾਂ ਖਿਚਵਾਈਆਂ। ਪੱਤਰਕਾਰਾਂ ਨਾਲ ਵੀ ਫੋਟੋ ਖਿਚਵਾਏ ਫੋਟੋ ਗਰਾਫਰ ਉਨ੍ਹਾਂ ਦੇ ਆਪਣੇ ਹੀ ਸਨ। ਸਾਨੂੰ ਖਾਲਿਸਤਾਨ ਐਲਾਨਨਾਮਾ ਜੋ "ਪੰਥਕ ਪੰਜ ਮੈਂਬਰੀ ਕਮੇਟੀ" ਦੇ ਛਪੇ ਹੋਏ ਪੈਡ ਤੇ ਸੀ। ਇਹ 10—ਸਫੇ ਦਾ ਸੀ ਅਤੇ ਅਖੀਰ ਵਿਚ ਸਭਨਾਂ ਨੇ ਦਸਖਤ ਕੀਤੇ ਹੋਏ ਸਨ। ਆਪਣੀ ਮੋਹਰ ਵੀ ਲਗਾਈ ਹੋਈ ਸੀ। ਉਪਰ ਜਾਂ ਦਸਖਤਾਂ ਕਰਨ ਸਮੇਂ ਕੋਈ ਤਾਰੀਖ ਪਾਈ ਗਈ ਸੀ। ਸਾਨੂੰ ਉਨ੍ਹਾਂ ਕਿਹਾ ਕਿ ਉਪਰ ਅੱਜ ਦੀ ਤਾਰੀਖ ਪਾ ਲਉ। ਐਲਾਨ ਨਾਮੇ ਦੇ ਸਭ ਤੋਂ ਮਹੱਤਵਪੂਰਨ ਪ੍ਰੈਰੇ ਇਹ ਹਨ :—

"1699 ਈ. ਦੀ ਵਿਸਾਖੀ ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਜਿਆ ਹੋਇਆ ਪੰਥ ਖਾਲਸਾ ਇਕ ਵਾਰ ਮੁੜ ਫੇਰ "ਧਰਿ ਤੇਜ਼ ਕਰਾਹ" ਗੁਰੂ ਜੀ ਦੇ ਬਖਸ਼ੇ ਹੋਏ 'ਰਾਜ ਕਰੇਗਾ ਖਾਲਸਾ' ਦਾ, 26 ਜਨਵਰੀ 1986 ਦੇ ਸਰਬੱਤ ਖਾਲਸਾ ਦੁਆਰਾ ਸਾਜੀ ਹੋਈ ਪੰਜ ਮੈਂਬਰੀ ਕਮੇਟੀ ਰਾਹੀਂ 'ਖਾਲਿਸਤਾਨ ਦਾ ਸਿੱਖ ਸੰਗਤਾਂ ਦਾ ਸੁਪਨਾ ਸਾਕਾਰ ਕਰਦਾ ਹੈ।

ਅੱਜ ਦੇ ਸੁਭਾਗ ਦਿਹਾੜੇ ਸ੍ਰੀ ਅਕਾਲ ਤਖਤ ਸਾਹਿਬ ਜੀ ਤੋਂ ਸਾਰੀ ਦੁਨੀਆਂ ਅਤੇ ਸਾਰੇ ਮੁਲਕਾਂ ਦੀਆਂ ਸਰਕਾਰਾਂ / ਹਕੂਮਤਾਂ ਦੇ ਸਾਹਮਣੇ ਐਲਾਨ ਕਰਦਾ ਹੈ ਅਤੇ ਉਨ੍ਹਾਂ ਨੂੰ ਸੂਚਿਤ ਕਰਦਾ ਹੈ ਕਿ ਅੱਜ ਤੋਂ ਖਾਲਸਾ ਪੰਥ ਦਾ ਆਪਣਾ ਘਰ 'ਖਾਲਿਸਤਾਨ' ਹੋਵੇਗਾ, ਇਥੇ ਸਿੱਖਾਂ ਦੇ ਬੋਲਬਾਲੇ, ਝੰਡੇ ਬੁੰਗੇ ਅਤੇ ਚੌਂਕੀਆਂ ਸਦਾ ਲਈ ਅਟੱਲ ਹੋਣਗੀਆਂ। ਇਥੇ ਸਰਬੱਤ ਦਾ ਭਲਾ ਮੰਗਣ ਵਾਲਿਆਂ ਅਤੇ ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰਨ ਵਾਲਿਆਂ ਦਾ ਰਾਜ ਭਾਗ ਉਤੇ ਪੂਰਾ ਕੰਟਰੋਲ ਹੋਵੇਗਾ।'

'.........।' ਸਿੱਖ ਸੰਗਤਾਂ ਆਪਣੀ ਰੋਜ਼ ਦੀ ਅਰਦਾਸ ਸਮੇਂ 'ਰਾਜ ਕਰੇਗਾ ਖਾਲਸਾ' ਦਾ ਸੰਕਲਪ ਦੁਹਰਾਦੀਆਂ ਹਨ ਪਰ ਅੱਜ ਗੁਰੂ ਜੀ ਦੀ ਅਪਾਰ ਕਿਰਪਾ ਦੁਆਰਾ ਉਹ 'ਖਾਲਿਸਤਾਨ' ਦਾ ਸੰਕਲਪ ਮੂਰਤੀਮਾਨ ਕੀਤਾ ਜਾ ਰਿਹਾ ਹੈ।

'ਖਾਲਸਾ ਪੰਥ ਦੁਨੀਆਂ ਦੀਆਂ ਸੱਭ ਸਰਕਾਰਾਂ /ਹਕੂਮਤਾਂ ਪਾਸੋਂ ਖਾਸ ਕਰਕੇ ਅਮਰੀਕਾ, ਇੰਗਲੈਂਡ, ਪਾਕਿਸਤਾਨ, ਚੀਨ, ਕੈਨੇਡਾ........ਆਦਿ ਸੱਭ ਸਰਕਾਰਾਂ ਪਾਸੋਂ ਰਾਜਸੀ ਮੰਗ ਕਰਦਾ ਹੈ। ਯੂ.ਐਨ. ਓ. ਅਤੇ ਉਸਦੇ ਸਾਰੇ ਮੈਂਬਰ ਦੇਸ਼ਾਂ ਤੋਂ ਵੀ ਅਸੀਂ ਰਾਜਸੀ ਮਾਨਤਾ ਦੀ ਮੰਗ ਕਰਦੇ ਹਾਂ"।

"ਖਾਲਿਸਤਾਨ ਦੀ ਸਰਕਾਰ ਗਠਨ ਕਰਨ ਦਾ ਕੰਮ ਖਾਲਿਸਤਾਨ ਦੇ ਨਿਸ਼ਚਿਤ ਕੀਤੇ ਗਏ ਪ੍ਰਧਾਨ ਮੰਤਰੀ, ਮੁਖੀ ਨੂੰ ਸੌਂਪ ਦਿੱਤਾ ਗਿਆ ਹੈ। ਜਿਹੜਾ ਕਿ ਇਸ ਨੂੰ ਥੋੜੇ ਤੋਂ ਥੋੜੇ ਸਮੇਂ ਵਿਚ ਪੂਰਾ ਕਰਕੇ ਐਲਾਨ ਕਰ ਦੇਵੇਗਾ।"

"ਸੱਭ ਸਿੱਖ ਜੱਥੇਬੰਦੀਆਂ ਨੂੰ ਆਦੇਸ਼ ਦਿੱਤਾ ਜਾਂਦਾ ਹੈ ਕਿ ਉਹ ਖਾਲਿਸਤਾਨ ਪ੍ਰਤੀ ਆਪਣੀ ਸਹਿਮਤੀ ਅਤੇ ਵਫਾਦਾਰੀ ਦਾ ਐਲਾਨ ਕਰਕੇ ਖਾਲਿਸਤਾਨ ਨੂੰ ਕਾਮਯਾਬ ਬਨਾਉਣ ਵਿਚ ਆਪਣਾ ਪੂਰਾ ਪੂਰਾ ਸਹਿਯੋਗ ਦੇਣ। ਇਸ ਸਮੇਂ ਮੱਤਭੇਦ ਪਿਛੇ ਪਾ ਕੇ ਪੰਥਕ ਏਕੇ ਦਾ ਸਬੂਤ ਦੇਣਾ ਹਰ ਸਿੱਖ ਦਾ ਫਰਜ਼ ਹੈ।"

"ਰਾਜ ਦੇ ਉਤੇ ਧਰਮ ਦਾ ਪਹਿਰਾ ਸੰਵਿਧਾਨਕ ਢੰਗ ਨਾਲ ਪਰਪੱਕ ਕਰ ਦਿੱਤਾ ਜਾਏਗਾ ਅਤੇ ਸਿੱਖ ਧਰਮ ਖਾਲਿਸਤਾਨ ਦਾ ਸਰਕਾਰੀ ਧਰਮ ਮੰਨਿਆ ਜਾਵੇਗਾ ਅਤੇ ਸਰਕਾਰ ਦਾ ਇਹ ਪਹਿਲਾ ਫਰਜ਼ ਹੋਏਗਾ ਕਿ ਖਾਲਿਸਤਾਨ ਵਿਚ ਸਿੱਖੀ ਨੂੰ ਪਰਫੁਲਤ ਕੀਤਾ ਜਾਵੇ।"

"ਖਾਲਿਸਤਾਨ' ਆਪਣੇ ਗੁਆਂਢੀ ਦੇਸ਼ਾਂ ਨਾਲ ਖੁਸ਼ ਗਵਾਰ ਸੰਬੰਧ ਬਨਾਉਣ ਨੂੰ ਪਹਿਲ ਦੇਵੇਗਾ।"

ਖਾਲਿਸਤਾਨ ਕਮਾਂਡੋ ਫੋਰਸ' ਜਿਸ ਦੇ ਕਮਾਂਡਰਇਨ—ਚੀਫ ਜਰਨਲ ਹਰੀ ਸਿੰਘ ਹਨ, ਇਹ ਫੋਰਸ ਖਾਲਿਸਤਾਨ ਦੀ ਆਉਣ ਵਾਲੀ ਡਿਫੈਂਸ ਆਰਗੇਨਾਈਜੇਸ਼ਨ ਦਾ ਬਿੰਦੂ (ਨਿਊਕਲਸ) ਦਾ ਕੰਮ ਕਰੇਗੀ'

ਜਦੋਂ ਮੈਂ ਉਨ੍ਹਾਂ ਤੋਂ ਪੁੱਛਿਆ ਸੀ ਕਿ ਖਾਲਿਸਤਾਨ ਵਿਚ ਗੈਰ-ਸਿੱਖਾਂ ਦਾ ਕੀ ਸਥਾਨ ਹੋਵੇਗਾ, ਤਾਂ ਉਨ੍ਹਾਂ ਜਵਾਬ ਦਿੱਤਾ ਸੀ। ਕਿ ਸੱਭ ਧਰਮ ਦੇ ਲੋਕਾਂ ਦੇ ਬਰਾਬਰ ਅਧਿਕਾਰ ਹੋਣਗੇ। ਕਿਸੇ ਨਾਲ ਕੋਈ ਵਿਤਕਰਾ ਨਹੀਂ ਹੋਏਗਾ।

ਇਸ ਪ੍ਰਸਤਾਵਿਤ ਦੇਸ਼ ਦੇ ਇਲਾਕੇ ਬਾਰੇ ਉਨ੍ਹਾਂ ਕਿਹਾ ਕਿ ਹਾਲੇ ਨਿਸ਼ਚਿਤ ਨਹੀਂ ਕੀਤਾ, ਪਰ ਇਸ ਦੀ ਰਾਜਧਾਨੀ ਦਿੱਲੀ ਹੋਏਗੀ। ਲਾਲ

ਪਾਕੀ ਪੰਨਾ ੨੨'ਤੇ

ਪੰਨਾ 1 ਦੀ ਬਾਕੀ

ਕਿਲ੍ਹੇ ਤੇ ਕੇਸਰੀ ਨਿਸ਼ਾਨ ਝੁਲੇਗਾ ।

ਜਦੋਂ 29 ਅਪਰੈਲ ਦੀ ਮਹੱਤਤਾ ਬਾਰੇ ਪੁਛਿਆ ਤਾਂ ਉਨ੍ਹਾਂ ਇਹੋ ਕਿਹਾ, " ਜਦੋਂ ਗੁਰੂ ਨੂੰ ਭਾਇਆ, ਐਲਾਨ ਕਰ ਦਿੱਤਾ ।" ਲਗਭਗ ਸਾਰੇ ਜਵਾਬ ਭਾਈ ਗੁਰਬਚਨ ਸਿੰਘ ਮਾਨੋਚਾਹਲ ਨੇ ਦਿੱਤੇ ।

ਇਸ ਉਪਰੰਤ ਅਸੀਂ ਆਪਣੇ ਦਫਤਰ ਆ ਗਏ ।

# ਪੁਲਿਸ ਅਪਰੇਸ਼ਨ — 4

## ਪੁਲਿਸ ਐਕਸ਼ਨ ਦੀ ਤਿਆਰੀ

ਪੰਥਕ ਕਮੇਟੀ ਵਲੋਂ ' ਖਾਲਿਸਤਾਨ ' ਦੀ ਸਥਾਪਨਾ ਦੇ ਐਲਾਨ ਦੀ ਖਬਰ ਕੁਝ ਸਮੇਂ ਅੰਦਰ ਹੀ ਸਾਰੇ ਦੇਸ਼ ਦੇ ਅਖਬਾਰਾਂ ਵਿਚ ਹੀ ਨਹੀਂ — ਵਿਸ਼ਵ ਭਰ ਦੇ ਅਖਬਾਰਾਂ, ਰੇਡੀਓ ਅਤੇ ਟੀ.ਵੀ. ਕੇਂਦਰਾਂ ਤੇ ਪਹੁੰਚ ਗਈ ਪੀ.ਟੀ.ਆਈ. ਅਤੇ ਯੂ.ਐਨ.ਆਈ. ਦੇ ਪ੍ਰਤੀ ਨਿਧਾਂ ਨੇ ਝਟਪਟ ਆਪਣੇ ਆਪਣੇ ਦਫਤਰ ਆਕੇ ਖਬਰ ਫਲੈਸ਼ ਕੀਤੀ । ਇਨ੍ਹਾਂ ਦੋਹਾਂ ਏਜੰਸੀਆਂ ਦਾ ਅੱਗੇ ਸੰਸਾਰ ਭਰ ਦੀਆਂ ਲਗਭੱਗ ਸਭ ਸਮਾਚਾਰ ਏਜੰਸੀਆਂ ਨਾਲ ਖਬਰਾਂ ਦਾ ਵਟਾਂਦਰਾ ਹੁੰਦਾ ਹੈ । ਮੈਂ ਵੀ ਆਪਣੇ ਦਫਤਰ ਪਹੁੰਚ ਕੇ 15-20 ਮਿੰਟ ਅੰਦਰ ਹੀ ਬੀ.ਬੀ.ਸੀ. (ਲੰਦਨ) ਨੂੰ ਸਾਰੀ ਖਬਰ ਟੈਲੀਫੋਨ ਤੇ ਦਿੱਲੀ ਲਿਖਵਾ ਦਿੱਤੀ ਜੋ ਉਨ੍ਹਾਂ ਫੋਰਨ ਲੰਡਨ ਭੇਜ ਦਿੱਤੀ । ਬੀ.ਬੀ.ਸੀ. ਤੋਂ ਬਿਨਾਂ ਮੈਂ ਇਕ ਕੌਮਾਂਤਰੀ ਏਜੰਸੀ ਯੂ.ਪੀ.ਆਈ. [United press International]ਲਈ ਵੀ ਕੰਮ ਕਰਦਾ ਹਾਂ— ਉਨ੍ਹਾਂ ਨੂੰ ਵੀ ਖਬਰ ਭੇਜ ਦਿੱਤੀ ਸੀ ।

ਸਰਕਾਰ ਨੂੰ ਸਮਾਚਾਰ ਏਜੰਸੀਆਂ ਤੋਂ ਬਿਨਾਂ ਹਰ ਘਟਨਾ ਬਾਰੇ ਆਪਣੀਆਂ ਗੁਪਤ ਏਜੰਸੀਆਂ ( ਸੀ.ਆਈ.ਡੀ. ਜਾਂ. ਆਈ. ਬੀ. ਰਾਅ. ਆਦਿ) ਤੋਂ ਵੀ ਪਲ ਪਲ ਸਾਰੀ ਖਬਰ ਪਹੁੰਚਦੀ ਰਹਿੰਦੀ ਹੈ । ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਅਨੇਕਾਂ ਹੀ ਗੁਪਤ ਏਜੰਸੀਆਂ ਦੇ ਕਰਮਚਾਰੀ ਹਰ ਸਮੇਂ ਘੁੰਮਦੇ ਰਹਿੰਦੇ ਹਨ । ਉਨ੍ਹਾਂ ਦੇ ਅੰਦਰ ਅਨੇਕਾਂ ਬੰਦਿਆਂ ਨਾਲ 'ਲਿੰਕ' ਵੀ ਹਨ । ਸੋ ਦੁਪਹਿਰ ਦੇ ਲਗਭੱਗ ਦੋ ਵਜੇ ਤਕ ਸਰਕਾਰ , ਸਾਰੇ ਲੀਡਰਾਂ ਅਖਬਾਰਾਂ ਪਾਸ ਇਹ ਖਬਰ ਪਹੁੰਚ ਚੁੱਕੀ ਸੀ ।

ਦਿੱਲੀ ਉਸ ਦਿਨ ਨੈਸ਼ਨਲ ਡੀਵੈਲਪਮੈਂਟ ਦੀ ਨਵੀਂ ਵਿਦਿਅਕ ਨੀਤੀ ਬਾਰੇ ਮੀਟਿੰਗ ਹੋ ਰਹੀ ਸੀ, ਜਿਸ ਵਿਚ ਲਗਭੱਗ ਸਾਰੇ ਪ੍ਰਦੇਸ਼ਾਂ ਦੇ ਮੁਖ ਮੰਤਰੀ ਤੇ ਵਿਦਿਆ ਮੰਤਰੀ ਆਏ ਹੋਏ ਸਨ । ਉਨ੍ਹਾਂ ਸਭਨਾਂ ਨੂੰ ਇਸੇ ਮੀਟਿੰਗ ਦੌਰਾਨ ਖਬਰ ਮਿਲੀ । ਪੰਜਾਬ ਦੀ ਮੌਜੂਦਾ ਵਿਸਫੋਟਿਕ ਸਥਿਤੀ ਤੋਂ ਪਾਕਿਸਤਾਨ ਵਲੋਂ ਕਥਿਤ ਅਤਿਵਾਦੀਆਂ ਨੂੰ ਮੱਦਦ ਅਤੇ ਸੂਬੇ ਵਿਚ ਨਿਤ ਦਿਨ ਦਿਹਾੜੇ ਹੁੰਦੇ ਕਤਲਾਂ ਆਦਿ ਕਾਰਨ ਲਗਭੱਗ ਸਾਰਾ ਦੇਸ਼ ਹੀ ਬੜਾ ਚਿੰਤਾਤੰਤਰ ਸੀ । ਅਤੇ ਪਹਿਲਾਂ ਹੀ ਸਾਰੇ ਦੇਸ਼ ਦੀਆਂ ਸਾਰੀਆਂ ਪਾਰਟੀਆਂ ਪੰਜਾਬ ਸਰਕਾਰ ਨੂੰ ਦਿੱਲੀ ਵਿਖੇ 7 ਅਪਰੈਲ ਨੂੰ 'ਕੌਮੀ ਏਕਤਾ ਪ੍ਰੀਸ਼ਦ' ਦੀ ਮੀਟਿੰਗ ਸਮੇਂ ਆਪਣਾ ਸਮਰਥਨ ਦੇ ਚੁੱਕੀਆਂ ਸਨ । ਇਸ ਮੀਟਿੰਗ ਨੇ ਪੰਜਾਬ ਸਰਕਾਰ ਨੂੰ ਪੰਜਾਬ ਵਿਚ ਅਤਿਵਾਦ ਖਤਮ ਕਰਨ ਦੇ ਨਾਲ ਨਾਲ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚੋਂ ਕਥਿਤ ਅਤਿਵਾਦੀਆਂ ਅਤੇ ਵੱਖਵਾਦੀ ਅੰਸਰਾਂ ਨੂੰ ਬਾਹਰ ਕੱਢਣ ਬਾਰੇ ਅਪੀਲ ਵੀ ਕੀਤੀ ਸੀ ਅਤੇ ਇਸ ਮੰਤਵ ਲਈ ਸਾਰੇ ਰਾਸ਼ਟਰ ਵਲੋਂ ਪੂਰੀ ਮੱਦਦ ਦੇਣ ਦਾ ਭਰੋਸਾ ਦਿਵਾਇਆ ਸੀ ।

ਕਿਹਾ ਜਾਂਦਾ ਹੈ ਕਿ ਜਦੋਂ ਖਾਲਿਸਤਾਨ ਦੀ ਸਥਾਪਨਾ ਦੀ ਖਬਰ ਪ੍ਰਧਾਨ ਮੰਤਰੀ ਦੇ ਸਕੱਤਰੇਤ ਪਹੁੰਚੀ, ਸ੍ਰੀ ਰਾਜੀਵ ਗਾਂਧੀ ਨੇ ਮੁੱਖ ਮੰਤਰੀ ਸ. ਸੁਰਜੀਤ ਸਿੰਘ ਬਰਨਾਲਾ ਨੂੰ ਇਨ੍ਹਾਂ ਤੱਤਾਂ ਨੂੰ ਕੰਪਲੈਕਸ ਵਿਚੋਂ ਬਾਹਰ ਕੱਢਣ ਜਾਂ ਅਸਤੀਫਾ ਦੇਣ ਬਾਰੇ ਕਿਹਾ । ਸ. ਬਰਨਾਲਾ ਨੇ ਇਨ੍ਹਾਂ ਤੱਤਾਂ ਨੂੰ ਬਾਹਰ ਕੱਢਣ ਬਾਰੇ ਫੈਸਲਾ ਕਰ ਲਿਆ — ਸ਼ਾਇਦ 'ਸਰਬੱਤ ਖਾਲਸਾ' ਸਮਾਗਮ ਵਲੋਂ ਮਿਲੇ ਆਦੇਸ਼ ਨੂੰ ਮੁੱਖ ਰੱਖਦਿਆਂ ਅਜੇਹਾ ਫੈਸਲਾ ਕੀਤਾ, ਜਿਵੇਂ ਕਿ ਉਹ ਹੁਣ ਕਹਿ ਰਹੇ ਹਨ । ਸ੍ਰੀ ਗਾਂਧੀ ਨੇ ਇਸ ਮਕਸਦ ਲਈ ਭਾਰਤ ਸਰਕਾਰ ਵਲੋਂ ਹਰ ਤਰ੍ਹਾਂ ਦੀ ਮੱਦਦ ਦੇਣ ਦਾ ਭਰੋਸਾ ਦਿਤਾ । ਉਸੇ ਰਾਤ 11 ਵਜੇ ਦੇ ਕਰੀਬ ਅੰਦਰੂਨੀ ਸੁਰੱਖਿਆ ਬਾਰੇ ਰਾਜ ਮੰਤਰੀ ਸ੍ਰੀ ਅਰੁਨ ਨਹਿਰੂ ਇਕ ਵਿਸ਼ੇਸ਼ ਹਵਾਈ ਜਹਾਜ਼ ਰਾਹੀਂ ਅੰਮ੍ਰਿਤਸਰ ਆਏ । ਉਨ੍ਹਾਂ ਸਾਰੀ ਸਥਿਤੀ ਦਾ ਜਾਇਜ਼ਾ ਲਿਆ । ਪਿਛੋਂ ਇਕ ਵਜੇ ਦੇ ਕਰੀਬ ਸਰਦਾਰ ਬਰਨਾਲਾ ਵੀ ਹਵਾਈ ਜਹਾਜ਼ ਰਾਹੀਂ ਅੰਮ੍ਰਿਤਸਰ ਆਏ । ਕਾਂਗਰਸ ਦੇ ਉਪ ਪ੍ਰਧਾਨ ਸ੍ਰੀ ਅਰਜਨ ਸਿੰਘ ਅਤੇ ਅਰੁਨ ਸਿੰਘ ਵੀ ਆਏ ਸਨ । ਇਹ ਸਾਰੇ ਰਾਜਾ ਸ਼ਾਂਸੀ ਹਵਾਈ ਅੱਡੇ ਤੇ ਹੀ ਰਹੇ ਅਤੇ ਸੀਨੀਅਰ ਸਿਵਲ ਅਤੇ ਪੁਲਿਸ ਅਧਿਕਾਰੀਆਂ ਨਾਲ ਗੱਲਬਾਤ ਕੀਤੀ । ਇਨ੍ਹਾਂ ਲੀਡਰਾਂ ਨੇ ਇਕ ਹਵਾਈ ਜਹਾਜ਼ ਦੇ ਅੰਦਰ ਹੀ ਮੀਟਿੰਗ ਕੀਤੀ । ਸਰਦਾਰ ਬਰਨਾਲਾ ਤੜਕੇ ਜਿਹੇ, 3-4 ਵਜੇ ਪੰਜਾਬ ਪੁਲਿਸ ਦੇ ਡਾਇਰੈਕਟਰ ਜਰਨਲ ਸ੍ਰੀ ਜੇ.ਐਫ.ਰਿਬੈਰੋ, ਜੋ ਗੁਰਦਾਸਪੁਰ ਜ਼ਿਲੇ ਦੇ ਦੌਰੇ ਤੇ ਸਨ ਤੇ ਵਿਸ਼ੇਸ਼ ਤੌਰ ਤੇ ਬੁਲਾਏ ਗਏ, ਨਾਲ ਵੀ ਗੱਲਬਾਤ ਕੀਤੀ । ਪੁਲਿਸ ਐਕਸ਼ਨ ਬਾਰੇ ਪਰੋਗਰਾਮ ਨੂੰ ਇਥੇ ਅੰਤਮ ਛੂਹਾਂ ਦਿੱਤੀਆਂ ਗਈਆਂ । ਉਹ ਸਾਰੇ ਉਥੋਂ ਹੀ ਵਾਪਸ ਮੁੜ ਗਏ ।

30 ਅਪਰੈਲ ਅਸੀਂ ਸਥਾਨਕ ( ਸਿੱਖ) ਪੱਤਰਕਾਰ ਦਿਨ ਵੇਲੇ ਕੰਪਲੈਕਸ ਵਲ ਗਏ । ਸ. ਹਰਿੰਦਰ ਸਿੰਘ ਕਾਹਲੋਂ ਡਾਕਖਾਨੇ ਲਾਗੇ ਆਪਣੇ ਨਵੇਂ ਖੁਲ੍ਹੇ ਦਫਤਰ ਵਿਚ ਬੈਠੇ ਸਨ । ਉਨ੍ਹਾਂ ਤੋਂ ਅਸੀਂ ਖਾਲਿਸਤਾਨ ਬਾਰੇ ਵਿਚਾਰ ਪੁੱਛੇ ਤਾਂ ਉਨ੍ਹਾਂ ਕਿਹਾ ਕਿ ਉਨ੍ਹਾਂ ਨੇ ਆਪਣੀ ਐਡਹਾਕ ਕਮੇਟੀ ਦੀ ਇਕ ਗੁਪਤ ਮੀਟਿੰਗ ਬੁਲਾਈ ਹੈ, ਉਹੋ ਹੀ ਵਿਚਾਰ ਕਰੇਗੀ । ਉਨ੍ਹਾਂ ਕਿਹਾ ਵਰਤਮਾਨ ਹਾਲਾਤ ਨੂੰ ਵੇਖਦੇ ਹੋਏ ਮੀਟਿੰਗ ਦਾ ਸਥਾਨ ਤੇ ਤਾਰੀਖ " ਗੁਪਤ" ਰਖੀ ਗਈ ਹੈ । ਖਾਲਿਸਤਾਨ ਦੀ ਸਥਾਪਨਾ ਦੇ ਐਲਾਨ ਨਾਲ ਪੰਥਕ ਕਮੇਟੀ ਨੇ ਪੰਜ ਸਕੱਤਰਾਂ ਭਾਈ ਮੋਹਕਮ ਸਿੰਘ, ਬੀਬੀ ਬਿਮਲ ਖਾਲਸਾ, ਭਾਈ ਅਜੈਬ ਸਿੰਘ, ਸ: ਹਰਿੰਦਰ ਸਿੰਘ ਕਾਹਲੋਂ ਅਤੇ ਸ: ਗੁਰਦਰਸ਼ਨ ਸਿੰਘ ਜੋ ਵੱਖ ਵੱਖ ਵਿੰਗਾਂ ਦੀ ਦੇਖ ਭਾਲ ਲਈ ਨਿਯੁਕਤ ਕੀਤੇ ਗਏ ਸਨ, ਨੂੰ ਬਰਤਰਫ ਕਰ ਦਿੱਤੇ ਗਏ ਸਨ । ਪਿਛਲੀ ਸ਼ਾਮ ਨੂੰ ਸ: ਗੁਰਦਰਸ਼ਨ ਸਿੰਘ ਨੇ ਕਈ ਪੱਤਰਕਾਰਾਂ ਨੂੰ ਫੋਨ ਤੇ ਦੱਸਿਆ ਸੀ ਕਿ ਉਹ ਸਾਰੇ ' ਖਾਲਿਸਤਾਨ ਦੀ ਸਥਾਪਨਾ' ਦੇ ਐਲਾਨ ਨਾਲ ਸਹਿਮਤ ਨਹੀਂ ਹਨ— ਅਤੇ ਉਹ ਛੇਤੀ ਹੀ ਆਪਣੀ ਮੀਟਿੰਗ ਕਰਕੇ ਆਪਣੇ ਵਿਚਾਰ ਦੱਸਣਗੇ ।

ਅਸੀਂ ਦਰਬਾਰ ਸਾਹਿਬ ਆਏ । ਭਾਵੇਂ ਅੱਜ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪ੍ਰਕਾਸ਼ ਉਤਸਵ ਸੀ, ਤਾਂ ਵੀ ਸ਼ਰਧਾਲੂਆਂ ਦੀ ਗਿਣਤੀ ਬਹੁਤ ਘੱਟ ਸੀ । ਨਾਰਮਲ ਹਾਲਾਤ ਵਿਚ ਆਮ ਦਿਨਾਂ ਵਿਚ ਵੀ ਇਸ ਤੋਂ ਵੱਧ ਭੀੜ ਹੁੰਦੀ ਸੀ । ਮੱਥਾ ਟੇਕ ਅਸੀਂ ਪੰਥਕ ਕਮੇਟੀ ਦੇ ਕਮਰਿਆਂ ਵੱਲ ਆਏ । ਇਥੇ ਭਾਈ ਅਜੈਬ ਸਿੰਘ ਮਿਲੇ । ਉਨ੍ਹਾਂ ਦੱਸਿਆ ਕਿ ਪੰਥਕ ਕਮੇਟੀ ਦੇ ਮੈਂਬਰ ਕਲ ਹੀ ਇਥੋਂ ਚਲੇ ਗਏ ਸਨ । ਸਾਨੂੰ ਹੋਰਨਾਂ ਕਈਆਂ ਤੋਂ ਵੀ ਪਤਾ ਲੱਗਾ ਸੀ ਕਿ ਐਲਾਨ ਕਰਨ ਪਿਛੋਂ, ਉਹ ਪੰਜੇ ਹੀ ਪੈਂਟਾਂ ਬੁਸ਼ਰਟਾਂ ਪਹਿਨ ਅਤੇ ਦਾੜ੍ਹੀਆਂ ਬੰਨ੍ਹ ਕੇ ਬਾਹਰ ਨਿਕਲ ਗਏ ਸਨ । ਕੁਝ ਸਾਥੀਆਂ ਦਾ ਖਿਆਲ ਸੀ ਕਿ ਉਹ ਕੰਪਲੈਕਸ ਅੰਦਰ ਹੀ ਕਿਤੇ 'ਅੰਡਰਗਰਾਊਂਡ' ਚਲੇ ਗਏ ਹਨ— ਕੰਧ ਓਹਲੇ ਪ੍ਰਦੇਸ ਹੁੰਦਾ ਹੈ । ਸਾਨੂੰ ਉਹ ਕਿਤੇ ਨਹੀਂ ਮਿਲੇ । ਸ਼ਾਮ ਨੂੰ ਇਕ ਪੱਤਰਕਾਰ ਨੇ ਦੱਸਿਆ ਸੀ ਕਿ ਫਲਾਂ ਪਤਰਕਾਰ ਸਰਾਂ ਵਲ ਕਮੇਟੀ ਦੇ ਇਕ ਮੈਂਬਰ ਡਾ: ਗੁਰਦੇਵ ਸਿੰਘ ਨੂੰ ਮਿਲਿਆ ਹੈ । ਕੁਝ ਬੰਦੇ ਡਾ: ਗੁਰਬਚਨ ਸਿੰਘ ਨੂੰ ਗੁ: ਬਾਬਾ ਦੀਪ ਸਿੰਘ ਸ਼ਹੀਦ ਵੀ ਮਿਲੇ ਸਨ ।

ਬਾਅਦ ਦੁਪਹਿਰ ਫੈਡਰੇਸ਼ਨ ( ਮਨਜੀਤ ਸਿੰਘ ਧੜੇ) ਦੀ ਇਕ ਮੀਟਿੰਗ ਸੀ ।ਉਨ੍ਹਾਂ ਸਾਨੂੰ 3-30 ਵਜੇ ਪ੍ਰੈਸ ਕਾਨਫਰੰਸ ਤੇ ਬੁਲਾਇਆ ਸੀ । ਉਧਰੋਂ 4 ਕੁ ਵਜੇ ਮੈਂ ਵਿਹਲਾ ਹੋ ਕੇ ਘੰਟਾ ਘਰ ਵਲ ਆਇਆ— ਪੰਜਾਬ ਸਿੰਧ ਬੈਂਕ ਵਿਚ ਕੰਮ ਸੀ । ਬੈਂਕ ਤਾਂ ਬੰਦ ਹੋ ਚੁੱਕਾ ਸੀ— ਮੈਂ ਇਕ ਦੋਸਤ ਨੂੰ ਚੈਕ ਦੇ ਕੇ ਇਕ ਡਰਾਫਟ ਬਨਵਾਉਣ ਬਾਰੇ ਦਸ ਰਿਹਾ ਸੀ ਕਿ ਉਪਰੋਂ ਸ੍ਰੀ ਦਰਬਾਰ ਸਾਹਿਬ ਦੇ ਹੈਡ ਗਰੰਥੀ ਗਿਆਨੀ ਸਾਹਿਬ ਸਿੰਘ ਨੇ ਬੁਲਾ ਲਿਆ— ਉਨ੍ਹਾਂ ਖਾਲਿਸਤਾਨ ਦੇ ਐਲਾਨ ਬਾਰੇ ਕਈ ਗੱਲਾਂ ਪੁਛੀਆਂ— ਉਹ ਐਲਾਨ ਨਾਮਾ ਪੜ੍ਹਨਾ ਚਾਹੁੰਦੇ ਸਨ, ਪਰ ਉਸ ਸਮੇਂ ਮੇਰੇ ਪਾਸ ਨਹੀਂ ਸੀ । ਉਥੋਂ 4-25 ਤੇ ਮੈਂ ਵਾਪਸ ਮੁੜਿਆ । ਆਪਣੇ ਦਫਤਰ ਮੁੜਨ ਲਈ

23

# ਸਿਆਸੀ ਵਿਅੰਗ

## ਭੁੱਲੇ ਵਿਸਰੇ ਅਕਾਲੀ ਲੀਡਰ

ਕਈ ਭੁੱਲੇ ਵਿਸਰੇ ਪੁਰਾਣੇ ਗੀਤ ਨਵੇਂ ਗੀਤਾਂ ਨਾਲੋਂ ਵਧੇਰੇ ਦਿਲਕਸ਼ ਤੇ ਮਨ ਨੂੰ ਖਿਚ ਪਾਉਣ ਵਾਲੇ ਹੁੰਦੇ ਹਨ। ਇਸੇ ਤਰ੍ਹਾਂ ਕਈ ਭੁੱਲੇ ਵਿਸਰੇ ਅਕਾਲੀ ਲੀਡਰ ਇਤਿਹਾਸਕ ਤੌਰ 'ਤੇ ਬੜਾ ਕੁਝ ਕਰ ਗਏ ਹਨ ਅਤੇ ਉਹ ਆਪਣੇ ਯੋਗਦਾਨ ਕਰਕੇ ਸਦਾ ਯਾਦ ਰਹਿਣਗੇ। ਇਨ੍ਹਾਂ ਭੁੱਲੇ ਵਿਸਰੇ ਲੀਡਰਾਂ ਵਿਚੋਂ ਜਥੇਦਾਰ ਜਗਦੇਵ ਸਿੰਘ ਤਲਵੰਡੀ, ਬਾਬੂ ਆਤਮਾ ਸਿੰਘ, ਜਥੇਦਾਰ ਉਜਾਗਰ ਸਿੰਘ ਸੇਖਵਾਂ, ਸਰਦਾਰ ਪ੍ਰਕਾਸ਼ ਸਿੰਘ ਮਜੀਠਾ ਤੇ ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ ਆਦਿ ਦੇ ਨਾਮ ਵਰਨਣਯੋਗ ਹਨ। ਆਨੰਦਪੁਰ ਸਾਹਿਬ ਦੇ ਮਤੇ ਨੂੰ ਸਭ ਤੋਂ ਪਹਿਲਾਂ ਸਿੱਖ ਸੰਗਤਾਂ ਵਿਚ ਜਥੇਦਾਰ ਜਗਦੇਵ ਸਿੰਘ ਤਲਵੰਡੀ ਨੇ ਪਰਚਾਰਿਆ ਤੇ ਆਪਣੀ ਵਿਤ ਅਨੁਸਾਰ ਦਿੱਲੀ ਵਿਚ ਮੋਰਚਾ ਲਾ ਕੇ ਤਿਹਾੜ ਜੇਲ੍ਹ ਵਿਚ ਬਨਵਾਸ ਕੱਟਿਆ। ਬਾਬੂ ਆਤਮਾ ਸਿੰਘ ਨੇ ਬਤੌਰ ਲੋਕ ਸੰਪਰਕ ਮੰਤਰੀ ਦੇ ਜਿੰਨੀ ਸੇਵਾ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਕੀਤੀ, ਓਨੀ ਹੋਰ ਕਿਸੇ ਨੇ ਕੀ ਕਰਨੀ ਹੈ। ਬਾਦਲ ਸਾਹਿਬ ਨੂੰ ਉਨ੍ਹਾਂ ਨੇ ਸੰਤ ਹਰਚੰਦ ਸਿੰਘ ਲੌਂਗੋਵਾਲ, ਜਥੇਦਾਰ ਟੌਹੜਾ ਤੇ ਜਥੇਦਾਰ ਤਲਵੰਡੀ ਨਾਲੋਂ ਵਧੇਰੇ ਉਚਤਾ ਬਖਸ਼ਣ ਦਾ ਯਤਨ ਕੀਤਾ। ਜਥੇਦਾਰ ਉਜਾਗਰ ਸਿੰਘ ਸੇਖਵਾਂ ਨੂੰ ਇਕ ਸਮੇਂ ਸੰਤ ਲੌਂਗੋਵਾਲ ਦਾ ਜਾਨਸ਼ੀਨ ਸਮਝਿਆ ਗਿਆ ਸੀ। ਸੰਤ ਵੀ ਉਸ ਨੂੰ ਅਕਾਲੀ ਦਲ ਦਾ ਐਕਟਿੰਗ ਪ੍ਰਧਾਨ ਬਣਾਉਣਾ ਚਾਹੁੰਦੇ ਸਨ ਤੇ ਥੋੜ੍ਹੀ ਦੇਰ ਲਈ ਬਣਾ ਵੀ ਦਿੱਤਾ ਸੀ। ਪਰ ਦੂਜੇ ਧੜੇ ਦੇ ਕੁਝ ਸੱਜਣਾਂ ਨੇ ਕਾਂਗਰਸ ਦੇ ਇਕ ਧੜੇ ਨਾਲ ਮਿਲ ਕੇ ਜਥੇਦਾਰ ਸੇਖਵਾਂ ਤੇ ਬਾਬੂ ਆਤਮਾ ਸਿੰਘ ਨੂੰ ਉਨ੍ਹਾਂ ਦਿਨਾਂ ਵਿਚ ਜੇਲ੍ਹ ਪੁਜਦਾ ਕਰ ਦਿਤਾ। ਇਨ੍ਹਾਂ ਸਾਰੇ ਲੀਡਰਾਂ ਵਿਚੋਂ ਸਾਰਿਆਂ ਤੋਂ ਵਧੀਆ ਬੁਲਾਰੇ ਜਥੇਦਾਰ ਸੇਖਵਾਂ ਹਨ। ਉਨ੍ਹਾਂ ਨੇ ਇਕ ਛੋਟੇ ਵਰਕਰ ਤੋਂ ਉਠ ਕੇ ਅਕਾਲੀ ਦਲ ਦੀ ਹਾਈ ਕਮਾਂਡ ਤਕ ਦੀ ਤਰੱਕੀ ਕੀਤੀ।

ਸ. ਪ੍ਰਕਾਸ਼ ਸਿੰਘ ਮਜੀਠਾ ਬੜੇ ਸੁਲਝੇ ਹੋਏ ਸਿੱਖ ਲੀਡਰ ਹਨ। ਉਨ੍ਹਾਂ ਦੇ ਸੁਭਾਅ ਵਿਚ ਕਦੇ ਕੋਈ ਤਲਖੀ ਨਹੀਂ ਵੇਖੀ। ਬੇਹੱਦ ਮਿਠ-ਬੋਲੜੇ ਹਨ ਉਨ੍ਹਾਂ ਨੇ ਪੰਥ ਦੀ ਵਾਗਡੋਰ ਉਦੋਂ ਸੰਭਾਲੀ ਜਦੋਂ ਬਲਿਊ ਸਟਾਰ ਅਪਰੇਸ਼ਨ ਪਿਛੋਂ ਅਕਾਲੀ ਦਲ ਤੇ ਸ਼੍ਰੋਮਣੀ ਕਮੇਟੀ ਦਾ ਭੋਗ ਪਾ ਦਿਤਾ ਗਿਆ ਸੀ। ਸ. ਮਜੀਠਾ ਵੀ ਸਿੱਖ ਰਾਜਨੀਤੀ ਦਾ ਭਾਣਾ ਮੰਨਦੇ ਹੋਏ ਇਕ ਪਾਸੇ ਗੁੱਠੇ ਲੱਗੇ ਹੋਏ ਹਨ।

ਇਨ੍ਹਾਂ ਸਾਰੇ ਲੀਡਰਾਂ ਦੀ ਪੰਥ ਨੂੰ ਅੱਜ ਫਿਰ ਲੋੜ ਹੈ। ਸਿੰਘ ਸਾਹਿਬਾਨ ਨੂੰ ਚਾਹੀਦਾ ਹੈ ਕਿ ਜਦੋਂ ਏਕਤਾ ਦੀ ਗੱਲ ਕਰਨ ਤਦ ਇਨ੍ਹਾਂ ਨੂੰ ਵੀ ਪੰਥ ਦੇ ਉਸ ਕਾਫਲੇ ਵਿਚ ਸ਼ਾਮਲ ਕਰਨ ਦਾ ਯਤਨ ਕਰਨ, ਜਿਹੜਾ ਕਾਫਲਾ ਅੱਜ ਤਕ ਸਿੱਖਾਂ ਦੀ ਹੀ ਨਹੀਂ ਸਗੋਂ ਸਾਰੇ ਦੇਸ਼ ਦੀ ਰਹਿਨੁਮਾਈ ਕਰਦਾ ਆਇਆ ਹੈ ਅਤੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਲਾਸਾਨੀ ਕੁਰਬਾਨੀਆਂ ਕੀਤੀਆਂ ਹਨ।

## ਜਿੱਤ ਟੌਹੜਾ ਜੀ ਦੀ

ਇਸ ਸਾਲ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਦੀ ਚੋਣ ਲੋੜ ਤੋਂ ਵੱਧ ਮਹਾਨਤਾ ਅਖਤਿਆਰ ਕਰ ਗਈ। ਇਸ ਦਾ ਇਕ ਕਾਰਨ ਤਾਂ ਪਾਰਟੀ ਦਾ ਦੋ-ਫਾੜ ਹੋ ਜਾਣਾ ਸੀ। ਇਸ ਲਈ ਦੋਵੇਂ ਧੜੇ ਪੂਰੀ ਤਰ੍ਹਾਂ ਕਸੇ ਗਏ। ਬਰਨਾਲਾ ਸਾਹਿਬ ਦੇ ਕੁਝ ਸਾਥੀਆਂ ਨੇ ਬਰਨਾਲਾ ਸਾਹਿਬ ਨੂੰ ਅਖੀਰਲੇ ਦਿਨ ਤਕ ਹੀ ਲੋਰੀਆਂ ਦਿੱਤੀਆਂ ਕਿ ਸ਼੍ਰੋਮਣੀ ਕਮੇਟੀ ਦੀ ਚੋਣ ਇਕ ਸਾਧਾਰਨ ਮਾਮਲਾ ਹੈ, ਅਸੀਂ ਐਸੀ ਫੂਕ ਮਾਰਾਂਗੇ ਕਿ ਸਾਰੇ ਵਿਰੋਧੀ ਉਡ ਜਾਣਗੇ। ਕੁਝ ਮਿੱਤਰ ਅਜਿਹੇ ਆ ਪਏ ਜਿਹੜੇ 'ਸਮਝੌਤੇ' ਨੂੰ ਹੀ ਸਾਰੀਆਂ ਮਜਬੂਰੀਆਂ ਦਾ ਇਲਾਜ ਦੱਸਦੇ ਸਨ। ਉਹ ਨਾ ਸਮਝੌਤਾ ਕਰਵਾ ਸਕੇ ਤੇ ਨਾ ਬਰਨਾਲਾ ਸਾਹਿਬ ਨੂੰ ਚੋਣ ਮੁਹਿੰਮ 'ਤੇ ਜਾਣ ਦਿੱਤਾ।

ਇਕ ਵਾਰ ਕੈਰੋਂ ਸਾਹਿਬ ਵੇਲੇ ਦੇ ਬਣੇ ਸਾਧ-ਸੰਗਤ ਬੋਰਡ ਦੇ ਕੁਝ ਹਮਾਇਤੀਆਂ ਨੇ ਸਰਦਾਰ ਗਿਆਨ ਸਿੰਘ ਰਾੜੇਵਾਲਾ ਨੂੰ ਕਿਹਾ ਸੀ ਕਿ ਤੁਸੀਂ ਸਵੇਰੇ ਉਠ ਕੇ ਇਸ਼ਨਾਨ ਕਰਨ ਪਿਛੋਂ ਸੱਜੀ ਮੁੱਛ ਨੂੰ ਕੋਈ ਹੋਰ ਅਤਰ ਲਾਉਂਦੇ ਹੋ ਤੇ ਖੱਬੀ ਮੁੱਛ ਨੂੰ ਹੋਰ। ਇੰਜ ਕਰਦੇ ਤੁਸੀਂ ਬਾਰਾਂ ਵਜੇ ਤਕ ਕੋਠੀ ਤੋਂ ਬਾਹਰ ਨਹੀਂ ਨਿਕਲਦੇ, ਜਦੋਂ ਨੂੰ ਤੁਸੀਂ ਬਾਹਰ ਨਿਕਲਦੇ ਹੋ ਉਦੋਂ ਨੂੰ ਸਾਡੇ ਅੰਦਰਲੇ ਵਿਰੋਧੀ ਗਿਆਨੀ ਕਰਤਾਰ ਸਿੰਘ ਜੀ ਘੱਟੋ ਘੱਟ ਦਸ ਪਿੰਡ ਪੈਦਲ ਗਾਹ ਜਾਂਦੇ ਹਨ। ਇਹੋ ਹਾਲਤ ਬਰਨਾਲਾ ਸਾਹਿਬ ਦੀ ਹੋਈ। ਉਨ੍ਹਾਂ ਨੇ ਅਖੀਰਲੇ ਦੋ ਤਿੰਨ ਦਿਨੀਂ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਨਾਲ ਸੰਪਰਕ ਪੈਦਾ ਕਰਨ ਦਾ ਯਤਨ ਕੀਤਾ। ਪਹਿਲਾਂ ਸਾਰਾ ਮੈਦਾਨ ਟੌਹੜਾ ਸਾਹਿਬ ਲਈ ਖੁੱਲ੍ਹਾ ਛੱਡੀ ਰੱਖਿਆ।

ਬਰਨਾਲਾ ਸਾਹਿਬ ਦੇ ਕੁਝ ਸਾਥੀ ਅਜਿਹੇ ਵੀ ਹਨ ਜੋ ਪਾਰਟੀ ਜਾਂ ਧੜੇ ਨਾਲੋਂ "ਜ਼ਮੀਰ ਦੀ ਆਵਾਜ਼" ਨੂੰ ਜ਼ਿਆਦਾ ਮਹੱਤਤਾ ਦਿੰਦੇ ਸਨ। ਉਨ੍ਹਾਂ ਦੀਆਂ ਜ਼ਮੀਰਾਂ ਨੇ ਵੀ ਆਪਣੇ ਕਰਤੱਵ ਵਿਖਾਉਣੇ ਸਨ। ਸੋ ਖੁੱਲ੍ਹ ਕੇ ਵਿਖਾਏ। ਦੂਜੇ ਪਾਸੇ ਕੁਝ ਸਾਥੀ ਅਖੀਰਲੇ ਦਿਨਾਂ ਤੱਕ ਇਹ ਬਿਆਨ ਦਿੰਦੇ ਰਹੇ ਕਿ ਜੇ ਟੌਹੜਾ ਸਾਹਿਬ ਨੇ ਪ੍ਰਧਾਨਗੀ ਚੋਣ ਲੜਨੀ ਹੈ ਤਦ ਸਰਬ ਸਾਂਝੇ ਉਮੀਦਵਾਰ ਦੇ ਤੌਰ 'ਤੇ ਅਕਾਲੀ ਦਲ (ਲੌਂਗੋਵਾਲ) ਵਿਚ ਸ਼ਾਮਲ ਹੋ ਜਾਣ। ਇਸ ਦਾ ਮਤਲਬ ਇਹ ਸੀ ਕਿ ਟੌਹੜਾ ਸਾਹਿਬ ਖੁਦ ਮਾੜੇ ਨਹੀਂ ਹਨ, ਜਿਨ੍ਹਾਂ ਲੋਕਾਂ ਵਿਚ ਘਿਰੇ ਹੋਏ ਹਨ ਉਹ ਮਾੜੇ ਹਨ।

ਰਹਿੰਦੀ ਖੂੰਹਦੀ ਕਸਰ ਦਿੱਲੀ ਵਾਲਿਆਂ ਨੇ ਪੂਰੀ ਕਰ ਦਿੱਤੀ। ਉਨ੍ਹਾਂ ਨੇ ਪੰਜਾਬ ਪ੍ਰਤੀ ਜੋ ਗਲਤ ਨੀਤੀਆਂ ਧਾਰਨ ਕੀਤੀਆਂ, ਉਨ੍ਹਾਂ ਦਾ ਨੁਕਸਾਨ ਬਰਨਾਲਾ ਸਾਹਿਬ ਨੂੰ ਉਠਾਉਣਾ ਪਿਆ। ਇਥੋਂ ਤਕ ਕਿ ਪੰਜਾਬ ਸਮਝੌਤੇ ਨੂੰ ਵੀ ਲਾਗੂ ਨਹੀਂ ਹੋਣ ਦਿੱਤਾ। ਪੰਜਾਬ ਦੇ ਯੁਵਕਾਂ ਪ੍ਰਤੀ ਬੀ. ਐਸ. ਐਫ. ਤੇ ਸੀ. ਆਰ. ਪੀ. ਐਫ. ਨੇ ਜੋ ਰਵੱਈਆਂ ਧਾਰਨ ਕੀਤਾ ਉਸ ਦਾ ਵੀ ਸਖਤ ਪ੍ਰਤੀਕਰਮ ਹੋਇਆ। ਥੋੜ੍ਹੀ ਕਸਰ ਸਰਦਾਰ ਕਾਬਲ ਸਿੰਘ ਦੇ ਨਾਂ 'ਤੇ ਛਾਪੇ ਗਏ ਇਕ ਬਿਆਨ ਨੇ ਪੂਰੀ ਕਰ ਦਿੱਤੀ, ਜਿਸ ਵਿਚ ਗੁਰਦੁਆਰਿਆਂ ਅੰਦਰ ਪੁਲੀਸ ਦਾਖਲੇ ਬਾਰੇ ਜ਼ਿਕਰ ਕੀਤਾ ਗਿਆ ਸੀ। ਜਿਸ ਨੂੰ ਉਲਟਾ ਕੇ ਪੇਸ਼ ਕੀਤਾ ਗਿਆ। ਵੋਟਾਂ ਪੈਣ ਤੋਂ ਦੋ ਘੰਟੇ ਪਹਿਲਾਂ ਕੇਂਦਰੀ ਪੁਲੀਸ ਦਾ ਇਕ ਦਸਤਾ ਪ੍ਰਬੰਧ ਕਰਨ ਦੇ ਬਹਾਨੇ ਦਰਬਾਰ ਸਾਹਿਬ ਵਿਚ ਦਾਖਲ ਹੋ ਗਿਆ। ਅਜੇ ਤਕ ਪਤਾ ਨਹੀਂ ਲੱਗ ਸਕਿਆ ਕਿ ਇਨ੍ਹਾਂ ਨੂੰ ਕਿਸ ਨੇ ਟੈਲੀਫੋਨ ਕਰ ਕੇ ਅੰਦਰ ਬੁਲਾਇਆ। ਸ੍ਰੀਮਤੀ ਨਿਰਲੇਪ ਕੌਰ ਵਰਗੇ ਕੁਝ ਮੈਂਬਰ ਜੋ ਦੂਰ ਦੂਰ ਤੋਂ ਚਲ ਕੇ ਵੋਟਾਂ ਪਾਉਣ ਆਏ ਸਨ, ਉਨ੍ਹਾਂ ਨੂੰ ਵੀ ਬਾਗੀ ਦਲ ਦੇ ਆਰਗੇਨਾਈਜ਼ਰਾਂ ਨੇ ਵੇਲੇ ਸਿਰ ਕਾਬੂ ਕਰ ਲਿਆ।

ਇਨ੍ਹਾਂ ਸਾਰੀਆਂ ਗੱਲਾਂ ਤੋਂ ਉਪਰੰਤ ਟੌਹੜਾ ਸਾਹਿਬ ਦਾ ਤੇਰ੍ਹਾਂ ਸਾਲ ਪਹਿਲਾਂ ਪ੍ਰਧਾਨ ਬਣੇ ਰਹਿਣਾ ਵੀ ਵਿਅਰਥ ਨਹੀਂ ਗਿਆ। ਉਨ੍ਹਾਂ ਦੇ ਸ਼੍ਰੋਮਣੀ ਕਮੇਟੀ ਦੇ ਦਫਤਰ ਵਿਚ ਅਣਗਿਣਤ ਸੈਲ ਹਨ। ਇਨ੍ਹਾਂ ਸਾਰੀਆਂ ਗੱਲਾਂ ਨੇ ਸਰਦਾਰ ਕਾਬਲ ਸਿੰਘ ਨੂੰ ਹਰਾ ਦਿੱਤਾ ਤੇ ਟੌਹੜਾ ਸਾਹਿਬ ਨੂੰ ਜਿਤਾ ਦਿਤਾ।

ਚਾਚਾ ਚੰਡੀਗੜ੍ਹੀਆ ਨੇ ਜਦੋਂ ਬਰਨਾਲਾ ਸਾਹਿਬ ਦੇ ਇਕ ਨਿਕਟਵਰਤੀ ਤੋਂ ਪੁੱਛਿਆ ਕਿ ਚੰਡੀਗੜ੍ਹੋਂ ਤੁਰਨ ਤੋਂ ਪਹਿਲਾਂ ਤੁਹਾਡੇ ਪਾਸ 74 ਮੈਂਬਰ ਸਨ, ਅੰਮ੍ਰਿਤਸਰ ਪੁੱਜ ਕੇ 58 ਕਿਵੇਂ ਰਹਿ ਗਏ? ਤਦ ਉਹ ਕਹਿਣ ਲੱਗੇ, "ਸਾਨੂੰ ਤਾਂ ਸਾਡੇ ਸ਼ੁਭਚਿੰਤਕਾਂ ਨੇ ਮਰਵਾ ਦਿੱਤਾ।" ਹੁਣ ਸੋਚਣਾ ਪਵੇਗਾ ਕਿ ਜੇਕਰ ਸਿੱਖ ਰਾਜਨੀਤੀ ਵਿਚ ਰਹਿਣਾ ਹੈ ਤਾਂ ਅੱਗੋਂ ਲਈ ਸ਼ੁਭਚਿੰਤਕਾਂ ਦਾ ਨਾਂ ਕੀ ਰੱਖਣਾ ਹੈ।

## ਸ੍ਰੀ "ਕਰਵਾਚੌਥ" ਦਾ ਸਵਾਗਤ

ਸੋਵੀਅਤ ਰਾਸ਼ਟਰਪਤੀ ਐਮ. ਗੋਰਬਾਚੋਵ ਦਾ ਭਾਰਤ ਪੁੱਜਣ ਉਤੇ ਆਲੀਸ਼ਾਨ ਸਵਾਗਤ ਕੀਤਾ ਗਿਆ। ਭਾਰਤੀ ਲੋਕਾਂ ਨੇ ਦਿੱਲੀ ਤੋਂ ਲੈ ਕੇ ਮਾਸਕੋ ਤੱਕ ਅੱਖਾਂ ਵਿਛਾਂ ਦਿੱਤੀਆਂ। "ਰੂਸੀ-ਹਿੰਦੀ ਭਾਈ ਭਾਈ" ਦੇ ਨਾਅਰਿਆਂ ਨਾਲ ਅਸਮਾਨ ਗੂੰਜ ਉਠਿਆ। ਹੋਰ ਤਾਂ ਸਭ ਕੁਝ ਵਧੀਆ ਹੋਇਆ ਪਰ ਭਾਰਤੀ ਲੋਕਾਂ ਨੂੰ ਆਪਣੇ ਮਿੱਤਰ ਦੇਸ਼ ਦੇ ਰਾਸ਼ਟਰਪਤੀ ਦਾ ਨਾਮ ਲੈਣਾ ਨਾ ਆਇਆ। ਗੋਰਵਾਚੋਵ ਦੀ ਥਾਂ ਉਨ੍ਹਾਂ ਨੂੰ "ਕਰਵਾਚੌਥ" ਹੀ ਕਹਿੰਦੇ ਰਹੇ।

ਦਰਅਸਲ ਕਰਵਾਚੌਥ ਦਾ ਵਰਤ ਲੋਕਾਂ ਦੇ ਹੱਡਾਂ ਵਿਚ ਰਚਿਆ ਹੋਇਆ ਹੈ। ਪਿਛੇ ਜਿਹੇ ਪੰਜਾਬ ਦੇ ਇਕ ਸੀਨੀਅਰ ਮੰਤਰੀ ਨੂੰ ਉਸ ਦਿਨ ਫੋਟੋਗਰਾਫਰ ਦੀ ਲੋੜ ਪਈ, ਜਦੋਂ ਇਕ ਕੇਂਦਰੀ ਮੰਤਰੀ ਉਨ੍ਹਾਂ ਨੂੰ ਮਿਲਣ ਆਇਆ। ਫੋਟੋਗਰਾਫਰ ਨੇ ਘਰੋਂ ਹੀ ਅਖਵਾ ਭੇਜਿਆ ਕਿ ਮੇਰੀ ਪਤਨੀ ਨੇ ਅੱਜ ਕਰਵਾਚੌਥ ਦਾ ਵਰਤ ਰੱਖਿਆ ਹੋਇਆ ਹੈ, ਇਸ ਲਈ ਮੇਰਾ ਆਉਣਾ ਅਸੰਭਵ ਹੈ।

ਮੰਤਰੀ ਦੇ ਸਕੱਤਰ ਨੇ ਵਾਰ ਵਾਰ ਪ੍ਰੋਟੈਸਟ ਕੀਤਾ ਕਿ ਵਰਤ ਤਾਂ ਤੇਰੀ ਪਤਨੀ ਨੇ ਰੱਖਿਆ ਹੈ, ਪਰ ਤੂੰ ਡਿਊਟੀ ਤੋਂ ਵੀਹਰਿਆ ਬੈਠਾ ਹੈਂ। ਤਦ ਉਹ ਕਹਿਣਾ ਲੱਗਾ, "ਗੱਲ ਇਹ ਹੈ ਕਿ ਵਰਤ ਭਾਵੇਂ ਉਨ੍ਹਾਂ ਦਾ ਹੀ ਹੈ ਪਰ ਜ਼ੋਰ ਮੇਰਾ ਲੱਗ ਰਿਹਾ ਹੈ। ਇਸ ਲਈ ਜਿੰਨਾ ਚਿਰ ਕਰਵਾਚੌਥ ਦਾ ਚੰਦ ਨਹੀਂ ਚੜ੍ਹਦਾ ਉਨਾ ਚਿਰ ਮੈਂ ਆਪਣੀ ਪਤਨੀ ਤੋਂ ਅਗਾਂਹ ਪਿਛਾਂਹ ਨਹੀਂ ਹੋ ਸਕਦਾ।"

ਮਿਸਟਰ ਗੋਰਵਾਚੋਵ ਦੇ ਦਿੱਲੀ ਪੁੱਜਣ ਬਾਰੇ ਪੱਛਮੀ ਦੇਸ਼ਾਂ ਦੀਆਂ ਅਖਬਾਰਾਂ ਵਿਚ ਬਹੁਤ ਚਰਚਾ ਛਿੜੀ ਹੈ। ਕੁਝ ਅਖਬਾਰਾਂ ਨੇ ਤਾਂ ਇਥੋਂ ਤੱਕ ਲਿਖਿਆ ਹੈ ਕਿ ਹੋ ਸਕਦਾ ਹੈ ਹਿੰਦ-ਰੂਸ ਦੋਸਤੀ ਦੇ ਨਾਂ 'ਤੇ ਕਿਸੇ ਗੁਆਂਢੀ ਮੁਲਕ ਲਈ ਨਵੀਂ ਮੁਸੀਬਤ ਖੜ੍ਹੀ ਹੋਵੇ। ਇਹ ਉਨ੍ਹਾਂ ਦੀਆਂ ਕਿਆਸ-ਅਰਾਈਆਂ ਹਨ। ਪਰ ਜਿਥੋਂ ਤੱਕ ਸਾਡੇ ਮਿੱਤਰ "ਕਰਵਾਚੌਥ" ਦਾ ਸਬੰਧ ਹੈ, ਉਹ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੂੰ ਸਮਝਾਉਣ ਆਏ ਹੋਣਗੇ ਕਿ ਜੇ ਇਧਰ ਉਧਰ ਕੋਈ ਗੜਬੜ ਹੋ ਜਾਏ ਤਦ ਸਾਨੂੰ ਆਵਾਜ਼ ਮਾਰ ਲੈਣੀ, ਅਸੀਂ ਤੁਰਤ ਚਲੇ ਆਵਾਂਗੇ।

ਪੰਨਾ 22 ਦੀ ਬਾਕੀ

### ਪੁਲਿਸ ਐਕਸ਼ਨ-4

ਸਕੂਟਰ ਸਟਾਰਟ ਕਰਦਿਆਂ ਹੀ ਮੈਨੂੰ ਖਿਆਲ ਆਇਆ ਕਿ ਜ਼ਿਲੇ ਦੇ ਅਮਨ ਕਾਨੂੰਨ ਬਾਰੇ ਹਰ ਰੋਜ਼ ਸ਼ਾਮੀਂ 5.00 ਵਜੇ ਐਸ.ਪੀ.ਸਿਟੀ ਪ੍ਰੈਸ ਕਾਨਫਰੰਸ ਕਰਦੇ ਹਨ— ਕਿਉਂ ਨਾ ਹੁਣੇ ਜਾਂਦਾ ਜਾਂਦਾ ਪੁਛ ਜਾਵਾਂ, ਅੱਧੇ ਘੰਟੇ ਨੂੰ ਫਿਰ ਇਧਰ ਆਉਣਾ ਪਏਗਾ। ਕੋਤਵਾਲੀ ਆਇਆ, ਐਸ.ਪੀ.ਸਿਟੀ ਸ੍ਰੀ ਹਰਕਿਸ਼ਨ ਸਿੰਘ ਕਾਹਲੋਂ ਉਸ ਸਮੇਂ ਆਪਣੇ ਦਫਤਰ ਕਮਰੇ ਵਿਚ ਨਹੀਂ ਸੀ। ਬਾਹਰ ਬਰਾਂਡੇ ਵਿਚ ਅਨੇਕਾਂ ਹੀ ਪੁਲਿਸ ਦੇ ਸਥਾਨਿਕ ਇੰਸਪੈਕਟਰ, ਸਬ-ਇੰਸਪੈਕਟਰ ਆਦਿ ਖੜੇ ਸਨ - ਮੈਂ ਉਹਨਾਂ ਦੀ ਘੁਸਰ ਮੁਸਰ ਗੌਹ ਨਾਲ ਸੁਣਨ ਲੱਗਾ — ਮੈਨੂੰ ਪਤਾ ਲੱਗਾ ਕਿ ਬਾਹਰੋਂ ਹੋਰ ਫੋਰਸ ਆ ਰਹੀ ਹੈ। ਇਕ ਦੂਜੇ ਸਾਥੀ ਨੂੰ ਕਹਿ ਰਿਹਾ ਸੀ ਕਿ ਅਜ ਰਾਤ ਸ਼ਾਇਦ ਹੀ ਘਰ ਜਾ ਸਕੀਏ। ਮੈਂ ਸਮਝ ਗਿਆ ਕਿ ਅਜ ਜ਼ਰੂਰ ਐਕਸ਼ਨ ਹੋਵੇਗਾ। ਇਤਨੇ ਨੂੰ ਡਿਪਟੀ ਕਮਿਸ਼ਨਰ ਸ: ਰਮੇਸ਼ ਇੰਦਰ ਸਿੰਘ, ਡੀ. ਆਈ. ਜੀ. ਪੁਲਿਸ, ਸ੍ਰੀ ਪੂਰਨ ਚੰਦ ਡੋਗਰਾ, ਐਸ. ਐਸ. ਪੀ. ਸ: ਐਸ. ਐਸ. ਵਿਰਕ ਅਤੇ ਐਸ. ਪੀ. ਸਿਟੀ, ਸ੍ਰੀ ਕਾਹਲੋਂ ਬੜੀ ਕਾਹਲੀ ਕਾਹਲੀ ਨਾਲ ਬਾਹਰੋਂ ਸ੍ਰੀ ਕਾਹਲੋਂ ਦੇ ਦਫਤਰ ਅੰਦਰ ਗਏ ਤੇ ਝਟ ਹੀ ਬਾਹਰ ਆ ਕੇ ਗੱਡੀਆਂ ਵਿਚ ਬੈਠ ਕੇ ਕੰਪਲੈਕਸ ਵਲ ਚਲੇ ਗਏ। ਬਾਹਰ ਮੈਂ ਲੋਕ ਸੰਪਰਕ ਵਿਭਾਗ ਦੀ ਲਾਊਡ ਸਪੀਕਰ ਵਾਲੀ ਗੱਡੀ ਵੇਖੀ - ਇਸ ਦਾ ਮਤਲਬ ਹੈ ਕਿ ਕਰਫਿਊ ਲਗਣ ਬਾਰੇ ਅਨਾਊਂਸਮੈਂਟ ਕਰਨਗੇ। ਇਹ ਪੁਛਣ ਲਈ ਮੈਂ ਲੋਕ ਸੰਪਰਕ ਦੇ ਅਧਿਕਾਰੀਆਂ ਪਾਸ ਪਹੁੰਚਿਆ ਹੀ ਸੀ ਕਿ ਐਸ. ਡੀ. ਐਮ. ਸ੍ਰੀ ਸੁਮੀਰ ਕੁਮਾਰ ਉਹਨਾਂ ਨੂੰ ਕਰਫਿਊ ਲਗਣ ਦੇ ਆਰਡਰ ਦੇ ਕੇ ਕਹਿ ਰਹੇ ਸਨ, "ਹੁਣੇ ਜਾ ਕੇ ਅਨਾਊਂਸਮੈਂਟ ਕਰ ਆਓ" ਮੈਂ ਲੋਕ ਸੰਪਰਕ ਦੇ ਅਧਿਕਾਰੀਆਂ ਨੂੰ ਪੁਛਿਆ, "ਕਰਫਿਊ ਕਦੋਂ ਤੋਂ ਲੱਗ ਰਿਹਾ ਹੈ?" ਉਹਨਾਂ ਕਿਹਾ "ਇਸ ਆਰਡਰ ਮੁਤਾਬਕ ਤਾਂ ਲੱਗ ਵੀ ਚੁਕਾ ਹੈ।" ਆਰਡਰ ਅਨੁਸਾਰ ਤਿੰਨ ਵਜੇ ਤੋਂ ਲੱਗ ਚੁਕਾ ਸੀ।

ਮੈਂ ਖੁਦ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਕਈ ਸਾਲ ਫੌਜੀ ਕਾਰਵਾਈ ਤਕ ਰਿਹਾ ਸੀ। ਫੌਜੀ ਕਾਰਵਾਈ ਤੋਂ ਘੰਟਾ ਕੁ ਪਹਿਲਾਂ ਮੈਨੂੰ ਕਿਸੇ ਦੋਸਤ ਦਾ ਫੋਨ ਆ ਗਿਆ ਸੀ ਕਿ ਫੌਰਨ ਬਾਹਰ ਨਿਕਲ ਆ। ਮੈਂ ਬਾਹਰ ਆ ਗਿਆ ਕਈ ਗੁਆਂਢੀਆਂ ਨੂੰ ਕਿਹਾ ਸੀ ਕਿ ਬਾਹਰ ਚਲੇ ਜਾਓ, ਜਾਂ ਘਟੋ ਘਟ ਬੱਚਿਆਂ ਨੂੰ ਕਿਸੇ ਰਿਸ਼ਤੇਦਾਰ ਜਾਂ ਦੋਸਤ ਪਾਸ ਭੇਜ ਦਿਓ, ਪਰ ਮੇਰੀ ਗੱਲ ਕਿਸੇ ਨਾ ਮੰਨੀ। ਕਾਰਵਾਈ ਪਿਛੋਂ ਜਦੋਂ ਸਾਰੇ ਗ੍ਰਿਫਤਾਰ ਹੋ ਗਏ ਅਤੇ ਫੌਜੀ ਜੇਲ ਵਿਚ ਅਨੇਕਾਂ ਕਸ਼ਟ ਸਹਾਰੇ ਤੇ ਉਧਰ ਪਿਛੋਂ ਉਹਨਾਂ ਦੇ ਸਾਰੇ ਘਰ ਬਾਹਰ ਵੀ ਫੌਜ ਨੇ ਲੁਟ ਲਏ, ਤਾਂ ਸਾਰੇ ਜਦੋਂ ਕਦੀ ਮੈਨੂੰ ਮਿਲਦੇ ਇਹੋ ਕਹਿੰਦੇ, 'ਚੰਗਾ ਹੁੰਦਾ ਤੇਰੀ ਗੱਲ ਮੰਨ ਲੈਂਦੇ।' ਜਿਸ ਕਿਸੇ ਨੂੰ ਮੈਂ ਆਖ ਨਹੀਂ ਸਕਿਆ ਸੀ, ਉਨ੍ਹਾਂ ਮੈਨੂੰ ਉਲਾਂਭਾ ਦਿਤਾ, 'ਹਰਬੀਰ, ਯਾਰ ਤੂੰ ਮੈਨੂੰ ਦੱਸਿਆ ਨਹੀਂ, ਅਸੀਂ ਜ਼ਰੂਰ ਨਿਕਲ ਜਾਣਾ ਸੀ। ਬੜੇ ਕਸ਼ਟ ਸਹਾਰੇ ਹਨ।" ਹੁਣ ਵੀ ਕੰਪਲੈਕਸ ਅੰਦਰਲੇ ਹਾਲਾਤ ਵੇਖ ਕੇ ਮੈਨੂੰ ਸਾਰੇ ਜਦੋਂ ਮਿਲਦੇ ਤਾਂ ਇਹੋ ਚੇਤਾਵਨੀ ਕਰਦੇ ਕਿ ਹੁਣ ਜੇਕਰ ਕਾਰਵਾਈ ਹੋਣੀ ਹੋਏ ਸਾਨੂੰ ਪਹਿਲਾਂ ਦਸ ਦੇਣਾ, ਅਗੇ ਵਾਂਗ ਨਾ ਮਰਵਾ ਦੇਣਾ। ਮੈਂ ਸਭ ਨੂੰ ਇਹੋ ਕਹਿੰਦਾ ਕਿ ਇਕ ਅਪਰੇਸ਼ਨ ਜ਼ਰੂਰ ਹੋਰ ਹੋਏਗਾ, ਰਿਹਾਇਸ਼ ਬਾਹਰ ਰਖ ਲਓ।"

ਮੈਂ ਕੋਤਵਾਲੀ ਤੋਂ ਸਕੂਟਰ ਚੁਕ ਕੰਪਲੈਕਸ ਵਲ ਦੌੜਿਆ ਕਿ ਸਭਨਾਂ ਸਨੇਹੀਆਂ ਨੂੰ ਦਸ ਆਵਾਂ ਕਿ ਅਜ ਰਾਤੀਂ ਐਕਸ਼ਨ ਹੋਵੇਗਾ। ਇਤਨੀ ਦੇਰ ਨੂੰ ਪਬਲਿਕ ਰੀਲੇਸ਼ਨ ਦੀ ਗੱਡੀ ਕਰਫਿਊ ਬਾਰੇ ਅਨਾਊਂਸਮੈਂਟ ਕਰਦੀ ਹੋਈ ਮੇਰੇ ਅਗੇ ਅਗੇ ਜਾ ਰਹੀ ਸੀ, "ਜ਼ਿਲਾ ਮੈਜਿਸਟਰੇਟ ਦੇ ਹੁਕਮ ਅਨੁਸਾਰ ਇਹਨਾਂ ਇਲਾਕਿਆਂ ਵਿਚ ਕਰਫਿਊ ਲਗ ਚੁਕਾ ਹੈ, ਪੰਜ ਮਿੰਟ ਦੇ ਅੰਦਰ ਅੰਦਰ ਇਹ ਸਾਰਾ ਇਲਾਕਾ ਖਾਲੀ ਕਰ ਦਿਓ।" ਸਭ ਪਾਸੇ ਹਫੜਾ ਦਫੜੀ ਮਚ ਗਈ। ਸਕੂਟਰਾਂ, ਸਾਈਕਲਾਂ ਅਤੇ ਪੈਦਲ ਜਾਣ ਵਾਲੇ ਸਭ ਆਪਣੀ ਮੰਜ਼ਲ ਵਲ ਤੇਜ਼ੀ ਨਾਲ ਦੌੜ ਰਹੇ ਸਨ। ਦੁਕਾਨਦਾਰ ਦੁਕਾਨਾਂ ਬੰਦ ਕਰ ਰਹੇ ਸਨ — ਰੇੜੀਆਂ ਵਾਲੇ ਵੀ ਘਬਰਾਹਟ ਨਾਲ ਆਪਣੇ ਘਰਾਂ ਜਾਂ ਕਰਫਿਊ ਤੋਂ ਬਾਹਰਲੇ ਇਲਾਕੇ ਵਲ ਦੌੜ ਰਹੇ ਸਨ।

ਸ੍ਰੀ ਦਰਬਾਰ ਸਾਹਿਬ ਕੰਪਲੈਕਸ ਅੰਦਰ ਰਿਹਾਇਸ਼ ਰਖਣ ਵਾਲੇ ਕਰਮਚਾਰੀਆਂ ਨੂੰ ਅਨਾਊਂਸਮੈਂਟ ਬਾਰੇ ਪਤਾ ਲਗ ਚੁਕਾ ਸੀ। ਕਈ ਕਾਹਲੀ ਕਾਹਲੀ ਆਪਣੇ ਘਰ ਬਾਰ ਬੰਦ ਕਰ ਬਾਹਰ ਆ ਗਏ।

ਮੈਂ ਜਦੋਂ 3.30 ਫੈਡਰੇਸ਼ਨ ਦੀ ਪ੍ਰੈਸ ਕਾਨਫਰੰਸ ਤੇ ਜਾ ਰਿਹਾ ਸੀ, ਤਾਂ ਅਗੇ ਅਗੇ ਬੀ. ਐਸ. ਐਫ. ਦੇ ਜਵਾਨਾਂ ਨਾਲ ਲੱਦੀਆਂ ਦੋ ਗੱਡੀਆਂ ਜਾ ਰਹੀਆਂ ਸਨ। ਜਲ੍ਹਿਆਂਵਾਲੇ ਬਾਗ ਤੋਂ ਅਗੇ ਮੈਂ ਸਰਾਂ ਵੱਲ ਮੁੜ ਗਿਆ ਸੀ ਤੇ ਉਹ ਅਗੇ ਘੰਟਾ ਘਰ ਵਲ। ਉਥੇ ਮੈਂ ਦੇਖਿਆ ਬੀ. ਐਸ. ਐਫ. ਦੀਆਂ ਦੋ ਗੱਡੀਆਂ ਘੰਟਾ ਘਰ ਵਲੋਂ ਖਾਲੀ ਵਾਪਸ ਮੁੜ ਰਹੀਆਂ ਸਨ। ਇਹ ਸਾਰੇ ਜਵਾਨ ਕੰਪਲੈਕਸ ਦੇ ਪਿਛਲੇ ਪਾਸੇ ਵਾਲੇ ਬਾਜ਼ਾਰਾਂ ਵਲ ਤੈਨਾਤ ਕੀਤੇ ਗਏ ਸਨ।

ਹੁਣ ਮੈਂ ਦੋਬਾਰਾ ਸਰਾਂ ਵਾਲੇ ਪਾਸੇ ਆਇਆ ਤਾਂ ਪੁਲਿਸ ਤੇ ਸੀ. ਆਰ. ਪੀ. ਸਰਾਂ ਵੱਲ ਬਣੇ ਗੇਟਾਂ ਰਾਹੀਂ ਅੰਦਰ ਦਾਖਲ ਹੋ ਚੁਕੀ ਸੀ।

ਵਿਦੇਸ਼ੀ ਸਮਾਚਾਰ ਏਜੰਸੀਆਂ ਨੇ ਵੀ "ਖਾਲਿਸਤਾਨ ਦੀ ਸਥਾਪਨਾ" ਦੇ ਐਲਾਨ ਨੂੰ ਬੜੀ ਹੀ ਗੰਭੀਰਤਾ ਨਾਲ ਲਿਆ ਸੀ। ਪਿਛਲੀ ਰਾਤ ਦੋ ਵਜੇ ਤੱਕ ਮੈਨੂੰ ਦਿੱਲੀ ਤੋਂ ਕੌਮਾਂਤਰੀ ਸਮਾਚਾਰ ਏਜੰਸੀ ਯੂ. ਪੀ. ਆਈ. ਦੇ ਅਨੇਕਾਂ ਵਾਰੀ ਫੋਨ ਆਏ ਐਲਾਨ ਅਨੁਸਾਰ ਜੋ ਛੇਤੀ ਹੀ ਖਾਲਿਸਤਾਨ ਦੀ ਸਰਕਾਰ ਬਣਾਈ ਜਾਣੀ ਸੀ ਉਸ ਬਾਰੇ ਕਈ ਸਵਾਲ ਪੁਛੇ ਜਿਵੇਂ ਕਿ ਕੀ ਇਹ ਜਲਾਵਤਨੀ ਸਰਕਾਰ ਹੋਏਗੀ ਜਾਂ ਕੰਪਲੈਕਸ ਅੰਦਰ ਹੀ ਫੰਕਸ਼ਨ ਕਰੇਗੀ — ਕੀ ਪੰਥਕ ਕਮੇਟੀ ਡਾ: ਜਗਜੀਤ ਸਿੰਘ ਚੌਹਾਨ ਵਲੋਂ ਥਾਪੀ ਗਈ ਖਾਲਿਸਤਾਨ ਸਰਕਾਰ ਨੂੰ ਮਾਨਤਾ ਦਿੰਦੀ ਹੈ ਕਿ ਨਹੀਂ — ਕੰਪਲੈਕਸ ਅੰਦਰ ਕਿਹੋ ਜਿਹੀ ਹਾਲਤ ਹੈ, ਬਾਹਰ ਸੁਰਖਿਆ ਦਾ ਕੀ ਬੰਦੋਬਸਤ ਹੈ ਆਦਿ ਆਦਿ। ਬੀ. ਬੀ. ਸੀ. (ਲੰਦਨ) ਨੂੰ ਜਿਤਨੀ ਲੰਬੀ ਮੈਂ ਖਬਰ ਲਿਖਾਈ ਸੀ, ਉਹਨਾਂ ਆਪਣੇ ਸਾਰੇ ਬੁਲਿਟਨਾਂ ਵਿਚ ਪ੍ਰਸਾਰਿਤ ਕੀਤੀ ਸੀ — ਉਹਨਾਂ ਦੀ ਆਪਣੀ ਟਿਪਣੀ ਸੀ ਕਿ ਰਾਜੀਵ ਗਾਂਧੀ ਲਈ ਇਹ ਸਭ ਤੋਂ ਵੱਡੀ ਚਣੌਤੀ ਹੈ।

ਅਜ ਦਿਨ ਵੇਲੇ ਮੈਂ ਸ੍ਰੀ ਦਰਬਾਰ ਸਾਹਿਬ ਤੋਂ ਆ ਕੇ ਬੀ. ਬੀ. ਸੀ. ਅਤੇ ਯੂ. ਪੀ. ਆਈ. ਨੂੰ ਸਾਰੀ ਸਥਿਤੀ ਬਾਰੇ ਰੀਪੋਰਟ ਦੀ ਖਬਰ ਟੈਲੇਕਸ ਰਾਹੀਂ ਭੇਜ ਦਿਤੀ ਸੀ — ਫਿਰ ਵੀ ਉਹਨਾਂ ਦੇ ਦੋ ਤਿੰਨ ਵਾਰੀ ਫੋਨ ਆਏ ਕਿ ਜਦੋਂ ਵੀ ਕੰਪਲੈਕਸ ਅੰਦਰ ਪੁਲਿਸ ਜਾਂ ਫੌਜੀ ਕਾਰਵਾਈ ਦੀ ਆਸ ਹੋਏ, ਸਾਨੂੰ ਫੌਰਨ ਦਸ ਦੇਣਾ। ਅਸੀਂ ਦਿੱਲੀ ਤੋਂ ਵੀ ਵਿਸ਼ੇਸ਼ ਪੱਤਰਕਾਰਾਂ ਨੂੰ ਤੇਰੀ ਸਹਾਇਤਾ ਲਈ ਫੌਰਨ ਭੇਜ ਦਿਆਂਗੇ।

ਪੁਲਿਸ ਤੇ ਨੀਮ ਫੌਜੀ ਦਸਤਿਆਂ ਦੇ ਪਰਵੇਸ਼ ਕਰਨ ਦੀ ਖਬਰ ਦੇਣ ਲਈ ਮੈਂ ਵਾਪਸ ਦਫਤਰ ਦੌੜਿਆ ਤੇ 'ਅਰਜੰਟ ਕਾਲ' ਬੁਕ ਕਰਕੇ ਪੁਲਿਸ ਕਾਰਵਾਈ ਸ਼ੁਰੂ ਹੋਣ ਦੀ ਖਬਰ ਦਿਤੀ।

ਚੱਲੀ ਨੇਰ੍ਹੀ ਸਮੇਂ ਦੀ ਇਉਂ ਡਾਢੀ ਮੂੰਹ-ਜ਼ੋਰ।
ਨਾ ਸਾਡੀ ਬੁੱਕਲ ਰਹੀ ਨਾ ਬੁੱਕਲ ਦਾ ਚੋਰ।
ਵੇਲਾ ਅੱਧੀ ਰਾਤ ਦਾ ਸੁੱਤਾ ਘੂਕ ਜਹਾਨ,
ਹਿੱਕ ਮੇਰੀ ਵਿਚ ਜਾਗਦਾ ਅਜਬ ਜਿਹਾ ਇਕ ਸ਼ੋਰ।

# AMBIKA

## 5125 Victo

## Vancouver, I

PHONE:

ਸਪੈਸ਼ਲ ਸੇਲ

| | | |
|---|---|---|
| Homo Milk<br>ਦੁੱਧ<br>3.39 4 lit. | Margrine<br>ਮਾਰਜਰੀਨ<br>47¢ lb. | Long Gr<br>ਲੌਂਗ ਗਰੇ<br>10 kg. |
| Salted Butter<br>Palm<br>ਲੂਣ ਵਾਲਾ ਬਟਰ<br>2.49 lb. | Sugar with this coupon<br>ਖੰਡ<br>4.99 10 kg. | Manh, Moon<br>M<br>ਛੋਲਿਆਂ ਦੀ ਦਾਲ |
| Pachranga Achar<br>ਪਚਰੰਗਾ ਆਚਾਰ<br>99¢ | All Purpose Flour<br>[Maida]<br>10 kg. 5.89 | Chana<br>ਛੋਲਿਅ<br>2 kg. |
| Rice<br>ਚਾਵਲ<br>50 lb. 7.99 | Vegetable Oil<br>ਵੈਜੀਟੇਬਲ ਤੇਲ<br>1.99 3 lit. | Fresh Grind |

Boxing Day to January 6, 1987

# FOODS

## ria Drive

## .C. Canada

27—0295

ਸਪੈਸ਼ਲ ਸੇਲ

| | | |
|---|---|---|
| in Rice<br>ਚਾਵਲ<br>.99 | Nabob Tea<br>ਨਵਾਬ ਚਾਹਪੱਤੀ<br>(120 packt.)<br>2.99<br>with Nabob coupon | Farine Rotti Atta<br>ਰੋਟੀ ਆਟਾ<br>4.89 10 kg. |
| , Chana Dal<br>sar<br>ਮਾਂਹ, ਮੂੰਗੀ,<br>7¢ lb. | 7-up & Pepsi -<br>2 for $1.19<br>Plus Deposit | Basmati Rice<br>ਬਾਸਮਤੀ ਚਾਵਲ<br>lb. 69¢ |
| Flour<br>ਾ ਆਟਾ<br>2.29 | Chicken Legs (Drums)<br>ਮੁਰਗੇ ਦੀਆਂ ਲੱਤਾਂ<br>lb. 89¢ | Pea Flour<br>2 kg. 1.49 |
| ur Own<br>Masala | Chilli Powder<br>ਪੀਸੀ ਹੋਈ ਮਿਰਚ<br>lb. 89¢ | ਫੀਜ਼ੀ ਤੋਂ ਤਾਜ਼ੀਆਂ ਸਬਜ਼ੀਆਂ<br>Fresh Vegetable From<br>Fiji |

**Right to Limit Quantity & Change Price Without notice**

( ਪੰਨਾ 13 ਦੀ ਬਾਕੀ )

ਰਾਜ ਅਤੇ ਕੇਂਦਰ ਦੇ ਨੇਤਾਵਾਂ ਨੂੰ ਮਾਰ ਦੇਣਾ ਸ਼ਾਮਲ ਹੈ। ਉਸ ਨੂੰ ਬਦੇਸ਼ ਦੇ ਕਈ ਰਾਜਾਂ ਵਿਚੋਂ ਹਮਾਇਤ ਅਤੇ ਸਹਾਇਤਾ ਪ੍ਰਾਪਤ ਹੋ ਰਹੀ ਹੈ।

ਭਾਰਤ-ਨਿਪਾਲ ਸੰਧੀ ਨੂੰ ਰੱਦ ਕਰਨ ਵਿਚੋਂ ਦਾਰਜੀਲਿੰਗ ਵਿਚ ਚਲਾਏ ਜਾ ਰਹੇ ਅੰਦੋਲਨ ਨੂੰ ਕੋਈ ਹਮਾਇਤ ਜਾਂ ਮੱਦਦ ਨਹੀਂ ਮਿਲਦੀ ਸਗੋਂ ਉਲਟਾ ਨੁਕਸਾਨ ਹੋ ਸਕਦਾ ਹੈ। ਇਸ ਸੰਧੀ ਦੀ ਧਾਰਾ 6 ਦੋਵੇਂ ਦੇਸ਼ਾਂ ਦੀਆਂ ਸਰਕਾਰਾਂ ਨੂੰ ਵਚਨਬੱਧ ਕਰਦੀ ਹੈ ਕਿ ਉਹ ਇਕ ਦੂਸਰੇ ਦੇ ਨਾਗਰਿਕਾਂ ਨੂੰ ਸਨਅਤੀ ਤੇ ਆਰਥਿਕ ਵਿਕਾਸ ਲਈ ਸਬੰਧਤ ਰਿਆਇਤਾਂ ਪ੍ਰਦਾਨ ਕਰਨ ਅਤੇ ਇਨ੍ਹਾਂ ਨਾਗਰਿਕਾਂ ਨਾਲ ਬਰਾਬਰ ਵਰਤਾਓ ਕਰਨ । ਧਾਰਾ 7 ਅਨੁਸਾਰ ਨਿਪਾਲ ਤੇ ਭਾਰਤ ਦੀਆਂ ਸਰਕਾਰਾਂ ਇਕ ਦੂਜੀ ਕੌਮ ਦੇ ਲੋਕਾਂ ਨੂੰ ਰਿਹਾਇਸ਼, ਜਾਇਦਾਦ ਤੇ ਵਪਾਰਕ ਸਹੂਲਤਾਂ, ਆਉਣ ਜਾਣ ਦੀ ਖੁੱਲ੍ਹ ਤੇ ਇਨ੍ਹਾਂ ਸਬੰਧੀ ਹੋਰ ਵਿਸ਼ੇਸ਼ ਰਿਆਇਤਾਂ ਦੇਣਗੀਆਂ। ਇਸ ਤੋਂ ਸਾਬਤ ਹੁੰਦਾ ਹੈ ਕਿ ਇਹ ਸੰਧੀ ਗੋਰਖਾ ਲੋਕਾਂ ਲਈ ਬਹੁਤ ਲਾਹੇਵੰਦ ਹੈ। ਦਰਅਸਲ ਇਸ ਸੰਧੀ ਨੂੰ ਦੁਬਾਰਾ ਸੋਧਣ ਲਈ ਨਿਪਾਲ ਸਰਕਾਰ ਹੀ ਜ਼ੋਰ ਪਾ ਰਹੀ ਹੈ ਜੋ ਅੱਜ ਕੱਲ੍ਹ ਚੀਨ ਅਤੇ ਅਮਰੀਕਾ ਦੇ ਪ੍ਰਭਾਵ ਹੇਠ ਹੈ।

ਭਾਰਤ ਨੂੰ ਸਿੱਧੇ ਤੌਰ ਤੇ ਕਹਿਣ ਤੋਂ ਗੁਰੇਜ਼ ਕਰਦਿਆਂ ਉਹ ਵੀ ਕੁਝ ਟੇਢੇ ਹੱਥਕੰਡੇ ਅਪਣਾ ਰਹੀ ਹੈ। ਜੀ ਐਨ ਐਲ ਐਫ ਦੀ ਇਹ ਸੰਧੀ ਰੱਦ ਕਰਨ ਦੀ ਮੰਗ ਨਿਪਾਲੀ ਸਰਕਾਰ ਦੇ ਇਸ਼ਾਰੇ ਤੇ ਹੀ ਕੀਤੀ ਜਾ ਰਹੀ ਹੈ। ਇਸ ਅੰਦੋਲਨ ਨੂੰ ਉਸ ਦੇਸ਼ ਵਿਚੋਂ ਭਾਰੀ ਸਹਾਇਤਾ ਵੀ ਪ੍ਰਾਪਤ ਹੈ।

ਅਗਸਤ, 1986 ਤਕ ਬੰਗਾਲ ਵਿਚਲੀ ਕਾਂਗਰਸ ਪਾਰਟੀ ਇਸ ਅੰਦੋਲਨ ਨੂੰ ਗੈਰ ਸੰਵਿਧਾਨਕ, ਦੇਸ਼ ਵਿਰੋਧੀ, ਲੋਕ ਵਿਰੋਧੀ, ਵੱਖਵਾਦੀ ਅਤੇ ਵੱਡਵਾਦੀ ਗਰਦਾਨ ਰਹੀ ਸੀ ਅਤੇ ਇਸ ਦੀ ਡੱਟ ਕੇ ਮੁਖਾਲਫਤ ਕਰ ਰਹੀ ਸੀ। ਪ੍ਰਧਾਨ ਮੰਤਰੀ ਦੀਆਂ ਸਤੰਬਰ ਮਹੀਨੇ ਦੀਆਂ ਦੋ ਬੰਗਾਲ ਫੇਰੀਆਂ ਪਹਿਲੀ 18 ਤੋਂ 20 ਸਤੰਬਰ ਤੇ ਦੂਜੀ 29 ਸਤੰਬਰ ਨੇ ਇਸ ਪਾਰਟੀ ਦੇ ਇਸ ਅੰਦੋਲਨ ਪ੍ਰਤੀ ਸਟੈਂਡ ਨੂੰ ਬਦਲ ਕੇ ਰੱਖ ਦਿੱਤਾ ਹੈ। ਸ੍ਰੀ ਰਾਜੀਵ ਗਾਂਧੀ ਨੇ ਇਸ ਅੰਦੋਲਨ ਦੀਆਂ ਮੰਗਾਂ ਨੂੰ ਜਾਇਜ਼ ਕਰਾਰ ਦਿੱਤਾ ਹੈ। ਉਹ ਇਸ ਨੂੰ ਲੋਕ ਵਿਰੋਧੀ ਤਾਂ ਮੰਨਦੇ ਹਨ ਪਰ ਦੇਸ਼ ਵਿਰੋਧੀ ਨਹੀਂ ਅਤੇ ਨਾ ਹੀ ਗੈਰ ਸੰਵਿਧਾਨਕ। ਇਸ ਦੇ ਨਾਲ ਹੀ ਉਨ੍ਹਾਂ ਨੇ ਭਵਿੱਖ ਵਿਚ ਕਿਸੇ ਵੀ ਤਰ੍ਹਾਂ ਦੇਸ਼ ਦੇ ਵੰਡਣ ਦਾ ਵਿਰੋਧ ਕੀਤਾ ਹੈ। ਸ੍ਰੀ ਗਾਂਧੀ ਦੇ ਐਲਾਨ ਅਤੇ ਵਿਚਾਰ ਹਕੀਕਤ ਵਿਚ ਪੱਛਮੀ ਬੰਗਾਲ ਵਿਚ ਆਉਣ ਵਾਲੀਆਂ ਅਸੈਂਬਲੀ ਚੋਣਾਂ ਤੋਂ ਪ੍ਰਭਾਵਤ ਹਨ। ਅਜੇ ਵੀ ਕਾਂਗਰਸ ਆਈ ਤੇ ਪ੍ਰਧਾਨ ਮੰਤਰੀ ਨੇ ਪਾਰਲੀਮੈਂਟ ਤੇ ਇਸ ਤੋਂ ਬਾਹਰ ਇਹੀ ਸਟੈਂਡ ਲਿਆ ਹੋਇਆ ਹੈ। ਸੱਤਾ ਦੀ ਪ੍ਰਾਪਤੀ ਦੇ ਮੰਤਵ ਲਈ ਅੱਜ ਉਹੀ ਚਾਲਾਂ ਚਲੀਆਂ ਜਾ ਰਹੀਆਂ ਹਨ ਜੋ ਪੰਜਾਬ ਵਿਚ ਸੰਨ 1980 ਵਿਚ ਚਲੀਆਂ ਗਈਆਂ ਸਨ। ਉਹ ਚਾਲਾਂ ਅੱਜ ਕਿੰਨੀਆਂ ਮਹਿੰਗੀਆਂ ਪਈਆਂ ਹਨ ਤੇ ਪੈ ਰਹੀਆਂ ਹਨ ਇਸ ਤੋਂ ਸਾਡੇ ਲੀਡਰ ਕੋਈ ਸਬਕ ਨਹੀਂ ਸਿੱਖ ਰਹੇ ਹਨ। ਸ੍ਰੀ ਗਾਂਧੀ ਇਕ ਪਾਸੇ ਤਾਂ ਗੋਰਖਿਆਂ ਦੀ ਹਮਾਇਤ ਪ੍ਰਾਪਤ ਕਰਨ ਦਾ ਯਤਨ ਕਰ ਰਹੇ ਹਨ, ਦੂਸਰੇ ਪਾਸੇ ਨਿਪਾਲ ਸਰਕਾਰ ਨੂੰ ਖੁਸ਼ ਕਰਦੇ ਨਜ਼ਰ ਆਉਂਦੇ ਹਨ ਅਤੇ ਤੀਜੇ ਪਾਸੇ ਖੱਬਾ ਫਰੰਟ ਸਰਕਾਰ ਨੂੰ ਗੋਰਖਾ ਵਿਰੋਧੀ ਕਰਾਰ ਦਿੰਦੇ ਨਜ਼ਰ ਆਉਂਦੇ ਹਨ । ਦੇਸ਼ ਦੇ ਪ੍ਰਧਾਨ ਮੰਤਰੀ ਵਲੋਂ ਅਜਿਹੀ ਖੇਡ ਖੇਡਣੀ ਕੁਝ ਜਚਦੀ ਨਹੀਂ। ਉਨ੍ਹਾਂ ਲਈ ਕਿੰਨਾ ਚੰਗਾ ਹੋਵੇ ਜੇ ਉਹ ਸੰਧੀ ਸੋਧਣ ਬਾਰੇ ਨਿਪਾਲ ਨਾਲ ਸਿੱਧੀ ਗੱਲ ਕਰਨ ਲੇਕਿਨ ਦੇਸ਼ ਵਿਚ ਵੱਖਵਾਦੀ ਅਤੇ ਲੋਕ ਵਿਰੋਧੀ ਸ਼ਕਤੀਆਂ ਦੀ ਮੱਦਦ ਨਾ ਕਰਨ। ਪੱਛਮੀ ਬੰਗਾਲ ਦੀ ਅਸੈਂਬਲੀ ਵਿਚ ਕਾਂਗਰਸ ਨੇਤਾ ਸ੍ਰੀ ਅਬਦੁਲ ਸਤਰ ਵਲੋਂ 3 ਅਕਤੂਬਰ ਨੂੰ ਕੀਤੇ ਗਏ ਐਲਾਨ ਕਿ ਅਸੀਂ ਗੋਰਖਾਲੈਂਡ ਅੰਦੋਲਨ ਨੂੰ ਲੋਕ ਵਿਰੋਧੀ ਅੰਦੋਲਨ ਤਾਂ ਮੰਨਦੇ ਹਾਂ ਪਰ ਦੇਸ਼ ਵਿਰੋਧੀ ਨਹੀਂ, ਤੋਂ ਸਭ ਦੇਸ਼ ਭਗਤ ਲੋਕ ਚਕਰਾ ਰਹੇ ਹਨ। ਕੇਂਦਰੀ ਸਰਕਾਰ ਦੀ ਐਸੀ ਨੀਤੀ ਅਤੇ ਭਾਰਤ ਦੀ ਤਾਕਤਵਰ ਪਾਰਟੀ ਦੀ ਐਸੇ ਅੰਦੋਲਨ ਪ੍ਰਤੀ ਹਾਂ ਪੱਖੀ ਨੀਤੀ, ਭਵਿੱਖ ਵਿਚ ਇਸ ਦੇਸ਼ ਲਈ ਇਸ ਨੂੰ ਐਸੇ ਨਾਸੂਰ ਵਜੋਂ ਪੈਦਾ ਕਰਨਾ ਹੋਵੇਗਾ ਜੋ ਸ਼ਾਇਦ ਲਾਇਲਾਜ਼ ਹੋ ਜਾਵੇ ।

ਮਾਰਕਸ ਪਾਰਟੀ ਨੇ ਇਸ ਅੰਦੋਲਨ ਦੇ ਹਾਮੀਆਂ ਲਈ ਇਕ ਖੇਤਰੀ ਖੁਦਮੁਖਤਿਆਰ ਰਾਜ ਦੀ ਹਮਾਇਤ ਕੀਤੀ ਹੈ ਜਿਸ ਵਿਚ ਉਹ ਆਪਣੀ ਵੱਖ ਪਛਾਣ ਅਤੇ ਸਭਿਆਚਾਰ ਨੂੰ ਕਾਇਮ ਰਖ ਸਕਣ। ਇਸ ਲਈ ਉਨ੍ਹਾਂ ਨੇ ਕੇਂਦਰ ਨੂੰ ਸੰਵਿਧਾਨਕ ਸੰਸ਼ੋਧਨ ਕਰਨ ਤੇ ਜ਼ੋਰ ਵੀ ਦਿਤਾ ਹੈ। ਸ਼ਾਇਦ ਉਹ ਭੁੱਲ ਰਹੇ ਹਨ ਕਿ ਭਾਰਤੀ ਸਮਾਜ ਅਤੇ ਸੰਵਿਧਾਨ, ਰੂਸੀ ਸਮਾਜ ਅਤੇ ਸੰਵਿਧਾਨ ਨਹੀਂ ਹੈ। ਇਥੋਂ ਦੀ ਰਾਜ ਪ੍ਰਣਾਲੀ ਅਤੇ ਰੂਸੀ ਸਮਾਜ ਪ੍ਰਣਾਲੀ ਵਿਚ ਜ਼ਮੀਨ-ਅਸਮਾਨ ਦਾ ਫਰਕ ਹੈ। ਉਨ੍ਹਾਂ ਦੀ ਖੇਤਰੀ ਖੁਦਮੁਖਤਾਰੀ ਰੂਸੀ ਸਮਾਜ ਤੇ ਸੰਵਿਧਾਨ ਵਿਚ ਹੀ ਸੰਭਵ ਹੋ ਸਕਦੀ ਹੈ। ਭਾਰਤ ਵਿਚ ਖੇਤਰੀ ਖੁਦਮੁਖਤਾਰੀ ਤੋਂ ਭਾਵ ਦੇਸ਼ ਵਿਚ ਵੱਖਵਾਦੀ ਸੋਚ ਨੂੰ ਪ੍ਰਪੱਕ ਕਰਨਾ ਹੈ। ਕੀ ਐਸੀ ਖੁਦਮੁਖਤਾਰੀ ਅਸੀਂ ਤਾਮਿਲਾਂ, ਮਿਜ਼ਰੋਮਾਂ, ਸਿੱਖਾਂ, ਕਸ਼ਮੀਰੀਆਂ, ਝਾੜਖੰਡੀਆਂ ਅਤੇ ਵਿਦਰਭੀਆਂ ਆਦਿ ਨੂੰ ਦੇ ਸਕਦੇ ਹਾਂ? ਕੀ ਸਾਡਾ ਸੰਵਿਧਾਨ ਅਤੇ ਸਮਾਜ ਇਸ ਯੋਗ ਹੈ ਕਿ ਐਸੇ ਖੁਦਮੁਖਤਾਰ ਖੇਤਰਾਂ ਨੂੰ ਰੂਸ ਵਾਂਗ ਭਾਰਤ ਵਿਚ ਜੋੜ ਕੇ ਰੱਖ ਸਕਣ? ਮਾਰਕਸੀ ਪਾਰਟੀ ਵਿਚ ਐਸੀ ਨੀਤੀ ਪ੍ਰਤੀ ਕਈ ਤਰ੍ਹਾਂ ਦੇ ਕਿੰਤੂ ਪੈਦਾ ਹੋ ਰਹੇ ਹਨ। ਖੁਦ ਕਮਿਊਨਿਸਟ ਪਾਰਟੀ ਸੱਤਾ ਦੀ ਭੁੱਖ ਕਾਰਨ ਆਪਸ ਵਿਚ ਕਈ ਪਾਰਟੀਆਂ ਵਿਚ ਵੰਡੀ ਜਾ ਚੁੱਕੀ ਹੈ। ਐਸੀ ਪਾਰਟੀ ਅਤੇ ਨੇਤਾਵਾਂ ਤੋਂ ਇਸ ਦੇਸ਼ ਵਿਚ ਸਮਾਜਵਾਦੀ ਇਨਕਲਾਬ ਬਾਰੇ ਅਤੇ ਸਮਾਜਵਾਦੀ ਸਮਾਜ ਬਾਰੇ ਕੀ ਤਵੱਕੋ ਕੀਤੀ ਜਾ ਸਕਦੀ ਹੈ। ਭਾਰਤ ਵਿਚ ਇਹ ਸੁਪਨੇ ਤਾਂ ਖੇਤਰੀ ਖੁਦਮੁਖਤਾਰੀ ਅਤੇ ਰਾਜਾਂ ਲਈ ਵੱਧ ਅਧਿਕਾਰਾਂ ਦੇ ਲੈਂਦੇ ਹਨ ਜਦ ਕਿ ਅਮਲੀ ਰੂਪ ਵਿਚ ਆਪਣੇ ਵਲੋਂ ਚਲਾਏ ਜਾਂਦੇ ਰਾਜ ਵਿਚ ਵੱਖਵਾਦੀ ਅਤੇ ਲੋਕ ਵਿਰੋਧੀ ਸੰਘਰਸ਼ ਨਾਲ ਨਿਪਟਣ ਤੋਂ ਅਯੋਗ ਸਾਬਤ ਹੋਏ ਹਨ।

ਅੱਜ ਸਥਿਤੀ ਇਥੋਂ ਤਕ ਵਿਗੜ ਚੁੱਕੀ ਹੈ ਕਿ ਜੀ ਐਨ ਐਲ ਐਫ ਦੇ ਵਰਕਰਾਂ ਨੇ ਦਾਰਜੀਲਿੰਗ ਦੇ ਆਸ ਪਾਸ ਆਤੰਕ ਫੈਲਾਇਆ ਹੋਇਆ ਹੈ। ਗਰੀਬ-ਮਜ਼ਦੂਰ ਜਿਨ੍ਹਾਂ ਦਾ ਸਬੰਧ ਮਾਰਕਸੀ ਪਾਰਟੀ ਨਾਲ ਹੈ ਉਨ੍ਹਾਂ ਦਾ ਮੁੱਖ ਨਿਸ਼ਾਨਾ ਬਣ ਰਹੇ ਹਨ। 27 ਸਤੰਬਰ ਨੂੰ ਉਨ੍ਹਾਂ ਨੇ ਲੋਕ ਸਭਾ ਦੇ ਇਸ ਖੇਤਰ ਦੇ ਮੈਂਬਰ ਅਨੰਦ ਪਾਠਕ ਤੇ ਕਾਤਲਾਨਾ ਹਮਲਾ ਕੀਤਾ। ਤਾਜ਼ਾ ਜਾਣਕਾਰੀ ਅਨੁਸਾਰ ਉਨ੍ਹਾਂ ਨੇ ਦੋ ਸੀ ਪੀ ਐਮ ਵਰਕਰਾਂ ਨੂੰ ਅਗਵਾ ਕਰ ਲਿਆ ਹੈ। ਅੱਜ ਉਹ ਆਪਣੇ ਹਮਲਿਆਂ ਵਿਚ ਲੋਕਾਂ ਦੇ ਘਰ ਸਾੜ ਰਹੇ ਹਨ ਤੇ ਖਾਸ ਕਰਕੇ ਆਪਣਾ ਨਿਸ਼ਾਨਾ ਮਾਰਕਸੀ ਸਮਰਥਕਾਂ ਨੂੰ ਬਣਾ ਰਹੇ ਹਨ। ਗਰੀਬ ਮਜ਼ਦੂਰ ਉਨ੍ਹਾਂ ਅਗੇ ਝੁਕ ਰਹੇ ਹਨ। ਚੋਣਾਂ ਨੇੜੇ ਆਉਣ ਕਾਰਨ ਵੱਖ ਵੱਖ ਪਾਰਟੀਆਂ ਵਲੋਂ ਉਨ੍ਹਾਂ ਪ੍ਰਤੀ ਲਏ ਜਾ ਰਹੇ ਅਜੀਬੋ-ਗਰੀਬ ਸਟੈਂਡਾਂ ਤੋਂ ਉਨ੍ਹਾਂ ਨੂੰ ਜ਼ਿਆਦਾ ਬਲ ਮਿਲ ਰਿਹਾ ਹੈ। ਬਦੇਸ਼ੀ ਤਾਕਤਾਂ ਪਹਿਲਾਂ ਹੀ ਉਨ੍ਹਾਂ ਦੀ ਪਿੱਠ ਤੇ ਹਨ। ਦਾਰਜੀਲਿੰਗ ਦੀ ਭੂਗੋਲਿਕ ਸਥਿਤੀ ਵੀ ਆਤੰਕਵਾਦ ਕਾਰਵਾਈਆਂ ਲਈ ਬਹੁਤ ਸਹਾਇਕ ਹੈ। ਖੱਬਾ ਫਰੰਟ ਸਰਕਾਰ ਇਸ ਅੰਦੋਲਨ ਨਾਲ ਨਿਪਟਣ ਲਈ ਕਾਫੀ ਯਤਨਸ਼ੀਲ ਨਜ਼ਰ ਆ ਰਹੀ ਹੈ। ਅੱਜ ਸਮੇਂ ਦੀ ਮੰਗ ਹੈ ਕਿ ਭਾਰਤ ਦੀ ਕੇਂਦਰੀ ਅਤੇ ਪੱਛਮੀ ਬੰਗਾਲ ਦੀ ਖੱਬਾ ਫਰੰਟ ਸਰਕਾਰ ਗੋਰਖਾਲੈਂਡ ਜਿਹੀ ਦੇਸ਼ ਵਿਰੋਧੀ ਲਹਿਰ ਨਾਲ ਮਿਲ ਕੇ ਨਿਪਟਣ। ਜੇ ਇਹ ਦੋਵੇਂ ਸਰਕਾਰਾਂ ਅਤੇ ਦੇਸ਼ ਦੀਆਂ ਹੋਰ ਮੁਖ ਪਾਰਟੀਆਂ ਪੱਛਮੀ ਬੰਗਾਲ ਵਿਚ ਆਉਣ ਵਾਲੀਆਂ ਚੋਣਾਂ ਵਿਚ ਸੱਤਾ ਦੀ ਪ੍ਰਾਪਤੀ ਲਈ ਇਸ ਲਹਿਰ ਪ੍ਰਤੀ ਬੇਸਮਝੀ ਭਰਿਆ ਵਤੀਰਾ ਅਪਣਾਉਂਦੀਆਂ ਰਹੀਆਂ ਤਾਂ ਭਵਿੱਖ ਵਿਚ ਇਹ ਅੰਦੋਲਨ ਦੇਸ਼ ਲਈ ਸਿਰਦਰਦੀ ਬਣ ਜਾਵੇਗਾ। ਆਸ ਹੈ ਕਿ ਦੇਸ਼ ਦੇ ਵੱਖ-ਵੱਖ ਨੇਤਾ ਭੂਤ ਤੋਂ ਸਬਕ ਸਿਖਦਿਆਂ ਭਵਿੱਖ ਵਿਚ ਪਹਾੜ ਜਿੱਡੀ ਗਲਤੀ ਕਰਨ ਤੋਂ ਗੁਰੇਜ਼ ਕਰਨਗੇ।



GNLF graffiti: spreading the message

# ਸਾਹਿਤ ਤੇ ਕਲਾ

## ਕਹਾਣੀ

# ਚੂਹਿਆ ਦੀ ਬਰਾਤ

**ਹਰਪਾਲਜੀਤ ਪਾਲੀ**

ਬਾਬਿਓ, ਏਹ ਕਹਾਣੀ ਜਿਵੇਂ ਮੈਂ ਤੁਹਾਨੂੰ ਸੁਣਾ ਰਿਹਾ ਵਾਂ, ਏਸ ਤਰ੍ਹਾਂ ਬਿਲਕੁਲ ਹੀ ਨਹੀਂ ਸੀ ਸੁਨਾਉਣੀ। ਕਿਉਂ ਜ ਕਹਾਣੀ ਇੰਜ ਵਾਪਰੀ ਕਿ ਇੰਜ ਹੀ ਸੁਨਾਉਣੀ ਬਣਦੀ ਹੈ।

ਸਾਰਾ ਕੁਝ ਮਨੁੱਖ ਦੇ ਚਾਹੁਣ ਅਨੁਸਾਰ ਹੀ ਤਾਂ ਨੀ ਨਾ ਵਾਪਰਦਾ।

ਮੈਂ ਸੁਣ ਰੱਖਿਆ ਸੀ ਕਿ ਚੂਹੇ ਰੋਜ਼ ਸਲਾਹਾਂ ਬਣਾਉਂਦੇ ਤੇ ਵਿਉਂਤਾਂ ਘੜਦੇ ਕਿ ਬਿੱਲੀ ਦੇ ਗੱਲ ਟੱਲੀ ਬੰਨ੍ਹ ਹੀ ਦੇਣੀ ਹੈ, ਪਰ ਕਦੀ ਬੰਨ੍ਹ ਨਹੀਂ ਸਕੇ। ਮੈਂ ਵੀ ਚਾਹੁੰਦਾ ਸਾਂ ਕਿ ਨਾਨੀ ਤੋਂ ਸੁਣੀ ਏਹ ਕਹਾਣੀ ਉਵੇਂ ਦੀ ਉਵੇਂ ਹੀ ਰਹੇ, ਜਿਵੇਂ ਨਾਨੀ ਨੂੰ ਉਹਦੀ ਨਾਨੀ ਨੇ ਸੁਣਾਈ ਸੀ।

ਸ਼ਾਇਦ ਏਹ ਆਦਿ-ਜੁਗਾਦੀ ਸੱਚ, ਸੱਚ ਹੀ ਰਹਿੰਦਾ। ਜੇ ਮੈਨੂੰ ਏਸ ਅਜਨਬੀ ਸ਼ਹਿਰ ਦੇ ਇਕ ਪੇਂਡੂ ਕੋਨੇ ਵਿਚ ਏਸ ਕਮਰੇ ਵਿਚ ਨਾ ਰਹਿਣਾ ਪੈਂਦਾ।

ਜਨਾਬ! ਰਹਿੰਦਾ ਕਿਵੇਂ ਨਾ। ਕਿਸੇ ਅਣਹੋਣੀ ਵਾਪਰਨ ਵਾਂਗ ਮੈਨੂੰ ਤਰੱਕੀ ਦੇ ਕੇ, ਮੇਰੇ ਵਿਭਾਗ ਨੇ, ਏਸ ਰੁੱਖੇ ਜਿਹੇ ਸ਼ਹਿਰ ਵਿਚ ਘੱਲ ਦਿੱਤਾ ਹੈ। ਮੇਰਾ ਵਿਭਾਗ ਹਮੇਸ਼ਾ 'ਅਣਹੋਣੀਆਂ' ਹੀ ਕਰਦਾ ਹੈ। ਬੱਤੀ ਬੱਤੀ ਤੇ ਅਠਤਾਲੀ ਅਠਤਾਲੀ ਜਮਾਤਾਂ ਪਾਸ ਬੰਦਿਆਂ ਦੇ ਵਿਭਾਗ ਦਾ ਵਜ਼ੀਰ ਅਨਪੜ੍ਹ ਹੋਵੇਗਾ। ਮਰ ਚੁੱਕੇ ਕਰਮਚਾਰੀ ਦੀ ਬਦਲੀ ਦੇ ਆਰਡਰ ਹੋ ਜਾਂਦੇ ਨੇ, ਤੇ ਕਈ ਵਾਰ ਤਾਂ ਉਸ ਦੀ ਤਰੱਕੀ ਕਰ ਦਿੱਤੀ ਜਾਂਦੀ ਹੈ। ਤੇ ਉਹ ਫਾਈਲ ਦਰ ਫਾਈਲ ਜਿਉਂਦਾ ਫਿਰਦਾ ਹੈ। ਤਰੱਕੀਆਂ ਪੌਂਦਾ ਹੈ, ਅਫਸਰ ਵੀ ਬਣ ਜਾਂਦਾ ਹੈ। ਤਰੱਕੀ ਹੋਣੀ ਹੀ ਹੈ, ਜਦ ਵਾਰੀ ਆਵੇ, ਭਾਵੇਂ ਦਿਮਾਗ ਖੋਤੇ ਦਾ ਹੋਵੇ, ਮੂੰਹ ਕੁੱਤੇ ਦਾ ਹੋਵੇ, ਤੇ ਸਰੀਰ ਬੌਲਦ ਦਾ।

ਪਰ ਮੇਰੀ ਤਰੱਕੀ ਨੇ ਮੈਨੂੰ ਤਾਂ ਹੈਰਾਨ ਕਰਨਾ ਹੀ ਸੀ, ਪਰ ਮੇਰੇ ਵਿਭਾਗ ਵਿਚ ਮੇਰੇ ਨਾਲ 'ਫਿਟ' ਹੋਏ ਸਰੀਰਾਂ ਦੀ ਨੀਂਦ ਹਰਾਮ ਹੋ ਗਈ। ਉਨ੍ਹਾਂ ਦੇ ਸਰੀਰ ਬੌਲਦ ਦੇ ਸਨ। ਕੋਹਲੂ ਦੁਆਲੇ ਘੁੰਮਣਾ ਛੱਡ, ਅਫਸਰਾਂ ਦੁਆਲੇ ਘੁੰਮੇ ਸਨ। ਚਮਚਿਆਂ ਦੇ ਮੌਸਮ ਵਿਚ ਸਰੀਰਾਂ ਦੀ ਥਾਂ ਦਿਮਾਗ ਤਰੱਕੀ ਕਰ ਜਾਣ ਤਾਂ ਪਰੇਸ਼ਾਨੀ ਤਾਂ ਹੋਣੀ ਹੀ ਹੋਈ। ਤੇ ਮੈਂ ਹੈਰਾਨ ਭਲਾ ਕਿਵੇਂ ਨਾ ਹੁੰਦਾ, ਅੱਠਾਂ ਸਾਲਾਂ ਦੀ ਨੌਕਰੀ ਦੌਰਾਨ ਕਿਸੇ ਵੀ ਅਫਸਰ ਨੇ ਮੇਰੀ ਗੁਪਤ ਰਿਪੋਰਟ ਵਿਚ 'ਸਭ ਅੱਛਾ ਹੈ' ਨਹੀਂ ਸੀ ਲਿਖਿਆ। ਫਿਰ ਏਹ ਭਾਣਾ ਕਿਵੇਂ ਵਾਪਰ ਗਿਆ। ਕਿਉਂਕਿ ਮੈਂ ਪਹਿਲਾਂ ਹੀ ਤੁਹਾਨੂੰ ਦਸ ਆਇਆ ਹਾਂ ਕਿ ਮੇਰੇ ਵਿਭਾਗ ਵਿਚ ਅਣਹੋਣੀਆਂ ਵਾਪਰਦੀਆਂ ਹੀ ਰਹਿੰਦੀਆਂ ਹਨ। ਸੋ, ਭਾਣਾ ਮੰਨ ਕੇ, ਮੈਂ ਏਸ ਕਮਰੇ ਵਿਚ ਹਾਂ।

ਕਮਰਾ ਤਾਂ ਨਾਂ ਦਾ ਹੀ ਕਮਰਾ ਹੈ। ਜੀਹਦੇ ਵਿਚ ਮੈਂ ਵੀ ਰਹਿ ਰਿਹਾ ਹਾਂ, ਮੱਖੀਆਂ, ਮੱਛਰ ਤੇ ਟਿੱਡੀਆਂ ਤੋਂ ਬਿਨਾਂ ਚੂਹੇ ਵੀ ਰਹਿ ਰਹੇ ਹਨ, ਆਜ਼ਾਦ ਮੁਲਕ ਦੇ ਆਜ਼ਾਦ ਬਸ਼ਿੰਦੇ। ਤੇ ਕਹਾਣੀ ਏਹਨਾਂ ਚੂਹਿਆਂ ਦੀ ਹੀ ਹੈ, ਜਿਨ੍ਹਾਂ ਮੈਨੂੰ ਬੁਰੀ ਤਰ੍ਹਾਂ ਪ੍ਰਭਾਵਿਤ ਕੀਤਾ ਹੈ।

ਦਿਨ, ਨੇੜਦੇ ਪਿੰਡ, ਨਵੇਂ ਸਕੂਲ ਵਿਚ, ਨਵੇਂ ਮਾਹੌਲ ਵਿਚ ਲੰਘ ਜਾਂਦਾ ਹੈ, ਤੇ ਕਮਰੇ ਵਿਚ ਆਉਂਦਿਆਂ ਹੀ ਮੈਨੂੰ ਚੂਹਿਆਂ ਦੀ ਹਾਜ਼ਰੀ ਦਾ ਅਹਿਸਾਸ ਹੋ ਜਾਂਦਾ ਹੈ। ਕਮਰੇ ਦੇ ਉਸ ਖੂੰਜੇ ਵਿਚ ਜਿਥੇ ਮੈਂ ਰਸੋਈ ਬਣਾਈ ਹੋਈ ਹੈ, ਕਾਫੀ ਉਥਲ ਪੁਥਲ ਹੋਈ ਹੁੰਦੀ ਹੈ। ਆਪਣੇ ਖਾਣ ਪੀਣ ਦੀਆਂ ਵਸਤਾਂ ਲਈ ਮੈਂ ਸੁਰੱਖਿਅਤ ਥਾਂ ਸਮਝੀ ਸੀ, ਉਹ ਸੀ ਮੇਜ਼, ਪਰ ਮੇਜ਼ ਉਪਰ ਵੀ, ਉਹ ਆਸਾਨੀ ਨਾਲ ਚੜ੍ਹਣ ਲੱਗੇ। ਮੇਰੇ ਕਮਰੇ ਵਿਚ ਦਾਖਲ ਹੁੰਦਿਆਂ ਹੀ ਉਹ ਖੁੱਡਾਂ ਵਿਚ ਜਾ ਵੜਦੇ ਤੇ ਮੇਰੇ ਕੱਪੜੇ ਬਦਲਦਿਆਂ ਤੇ ਮੰਜੇ ਉਪਰ ਆਰਾਮ ਕਰਨ ਲਈ ਲੇਟਦਿਆਂ ਹੀ ਉਹ ਖੁੱਡਾਂ ਵਿਚੋਂ ਆਪਣੇ ਮੂੰਹ ਕੱਢਦੇ, ਕੰਨ ਹਿਲਾਉਂਦੇ, ਮੁੱਛਾਂ ਫੁਰਕਾਉਂਦੇ, ਆਪਣੀ ਬੋਲੀ ਵਿਚ ਇਕ ਦੂਜੇ ਨੂੰ ਬਲਾਉਂਦੇ, ਹੌਲੀ ਹੌਲੀ ਬਾਹਰ ਆ ਜਾਂਦੇ ਨੇ। ਉਹ ਏਨੀ ਸਹਿਜਤਾ ਨਾਲ ਘੁੰਮਦੇ ਫਿਰਦੇ ਕਿ ਮੈਨੂੰ ਵੀ ਕਮਰੇ 'ਚੋਂ ਆਪਣੀ ਹੋਂਦ ਗਾਇਬ ਮਹਿਸੂਸ ਹੋਣ ਲੱਗਦੀ। ਪਹਿਲੋਂ ਪਹਿਲ ਤਾਂ ਮੈਂ ਏਨਾ ਗੌਲਿਆ ਨਾ, ਪਰ ਹੌਲੀ ਹੌਲੀ ਉਨ੍ਹਾਂ ਦੀ ਹਾਜ਼ਰੀ ਮੈਨੂੰ ਅੱਖਰਨ ਲੱਗੀ। ਕਈ ਚੂਹਿਆਂ ਨੇ ਤਾਂ ਮੇਰੀਆਂ ਅੱਖਾਂ ਵਿਚ ਪਾ ਕੇ ਤੱਕਣਾ ਸ਼ੁਰੂ ਕਰ ਦਿੱਤਾ ਸੀ, ਕਿਉਂ ਜੋ ਉਹ ਸਮਝ ਗਏ ਸਨ ਕਿ ਮੈਂ ਮੰਜੇ ਤੇ ਪਿਆ ਸਿਰਫ ਉਨ੍ਹਾਂ ਵੱਲ ਦੇਖ ਹੀ ਸਕਦਾ ਹਾਂ, ਕਰ ਕੁਝ ਨਹੀਂ ਸਕਦਾ। ਇਕ ਦੋ ਵੇਰ ਜੇ ਮੈਂ ਜੁੱਤੀ ਚਲਾ ਕੇ ਮਾਰਨ ਦੀ ਜੁਰਅਤ ਵੀ ਕੀਤੀ ਸੀ ਤਾਂ ਨੁਕਸਾਨ ਮੇਰਾ ਹੀ ਹੋਇਆ ਸੀ। ਇਕ ਦੋ ਭਾਂਡੇ ਟੁੱਟੇ ਸਨ, ਜਾਂ ਦੁੱਧ ਡੁੱਲ੍ਹਿਆ ਸੀ।

ਨਵੇਂ ਸਕੂਲ ਦਾ ਮਾਹੌਲ ਵੀ ਮੇਰੀਆਂ ਸਿਰਜਨਾਤਮਕ ਰੁਚੀਆਂ ਲਈ ਅਨੁਕੂਲ ਨਹੀਂ ਹੈ। ਅਧਿਆਪਕ ਅੰਦਰੋਂ ਅੰਦਰੀਂ ਲੱਗ-ਲਗਾਅ ਦੀ ਲਪੇਟ ਵਿਚ ਆ ਚੁੱਕੇ ਹਨ। ਇਕ ਧਿਰ ਹੈਡਮਾਸਟਰ ਨਾਲ ਹੈ। ਕੋਈ ਉਨ੍ਹਾਂ ਨੂੰ ਚਿਮਚੇ ਕਹਿੰਦੇ, ਕੋਈ ਮਸੰਦ। ਦੂਜੀ ਧਿਰ ਵਿਰੋਧੀਆਂ ਦੀ ਹੈ, ਜਿਹਨਾਂ ਵਿਚ ਨੁਕਤਾਚੀਨੀ, ਕੰਮ ਚੋਰ, ਲੇਟ ਆਉਣ ਦੇ ਆਦੀ ਤੇ ਗੱਪਾਂ ਮਾਰ ਕੇ ਸਮਾਂ ਕਤਲ ਕਰਨ ਵਾਲੇ ਹਨ। ਤੇ ਏਹੀ ਕੁਝ ਨੁਕਤੇ ਹਨ ਜਿਹਨਾਂ ਕਰਕੇ ਹੈਡਮਾਸਟਰ ਲਈ ਉਹ ਸੂਰ ਹਨ ਅਤੇ ਉਨ੍ਹਾਂ ਲਈ ਹੈਡਮਾਸਟਰ ਗਊ ਹੈ। ਤੀਜੀ ਧਿਰ, ਭੈਣਜੀਆਂ ਦੀ ਹੈ, ਜੋ ਇਸ ਸਾਰੇ ਮਾਹੌਲ ਦਾ ਆਨੰਦ ਵੀ ਮਾਣਦੀਆਂ ਹਨ ਤੇ ਮਾਹੌਲ ਨੂੰ ਰੁਮਾਂਟਿਕ ਵੀ ਬਣਾਈ ਰੱਖਦੀਆਂ ਹਨ। ਉਹਨਾਂ ਭਾਅ ਦਾ ਦੋਵੇਂ ਧਿਰਾਂ ਮੂਰਖ ਹਨ ਤੇ ਇਵੇਂ ਹਰ ਔਰਤ ਸਮਝਦੀ ਹੈ ਕਿ ਉਹੀ ਸਿਆਣੀ ਹੈ, ਏਹ ਵੀ ਏਸੇ ਵਹਿਮ ਦਾ ਸ਼ਿਕਾਰ ਹਨ। ਹੈਡਮਾਸਟਰ ਨਾਲ ਢਿੱਡੋਂ ਨਾਰਾਜ਼ ਹਨ। ਹੈਡਮਾਸਟਰ ਵੀ ਮੂੰਹ ਫੱਟ ਹੈ। ਇਕ ਦਿਨ ਉਹ ਕਹਿੰਦਾ, 'ਪਤਾ ਨੀਂ ਏਸ ਮੁਲਖ ਦਾ ਕੀ ਬੰਣੂ' ਢੱਟੇ ਵਿਹਲੇ ਫਿਰਦੇ ਐ ਤੇ ਗਾਈਆਂ ਹਲ ਜੋੜੀਐਂ।' ਤੇ ਇਕ ਨੇ ਸੁਣ ਲਿਆ। ਉਸ ਨੇ ਅਗਾਂਹ ਦੂਜੀਆਂ ਨੂੰ ਜਾ ਦੱਸਿਆ। ਬੱਸ, ਉਸ ਦਿਨ ਤੋਂ ਹੀ ਢਿਡੋਂ ਨਾਰਾਜ਼ ਹਨ। ਇਸ ਸਾਰੇ ਤਾਣੇ-ਬਾਣੇ ਵਿਚ ਇਕ ਧਿਰ ਹੋਰ ਹੈ - ਫੋਰਥ ਕਲਾਸ, ਜਿਹੜੀ ਇਧਰਲੀ ਓਧਰ ਤੇ ਓਧਰਲੀ ਐਧਰ, ਗੱਲ ਸੁਟਣ ਵਿਚ ਮਾਹਿਰ ਹੈ - ਨਾਰਦ ਮੁਨ ਉਪਦੇਸਿਆ ...। ਸਟਾਫ ਰੂਮ ਵਿਚ ਉਘ ਦੀਆਂ ਪਾਤਾਲ ਚੱਲਦੀਆਂ ਰਹਿੰਦੀਆਂ ਨੇ। ਕੋਈ ਇਕ ਨਹੀਂ ਬੋਲ ਰਿਹਾ ਹੁੰਦਾ। ਸਾਰੇ ਹੀ ਬੋਲ ਰਹੇ ਹੁੰਦੇ ਨੇ ਤੇ ਸੁਣ ਕੋਈ ਵੀ ਨਹੀਂ ਰਿਹਾ ਹੁੰਦਾ ਆਵਾਜ਼ਾਂ ਹੀ ਆਵਾਜ਼ਾਂ ਨ ਸਿਰ ਨ ਪੈਰ —

'ਅੱਜ ਦਾਲ ਕਾਹਦੀ ਲਿਆਈ ਐਂ'

'ਐਹ ਸੂਟ ਮੇਰੀ ਨਨਾਣ ਲਿਆਈ ਸੀ, ਵਹਿੰਦਾ ਹੀ ਫੇਟ ਹੋ ਗਿਐ'

'ਅੱਜ ਓਹ ਨੀ ਆਇਆ, ਗੋਲਡਨ ਸਪੂਨ।'

'ਸ਼ਰਮਾ ਜੀ, ਅੱਜ ਨੀ ਪਾਣੀ ਕੱਢਣਾ ? ਚਲਾ ਯਾਰ ਇੰਜਣ।'

'ਥੋਡੀ ਕੋਠੀ ਮੁਕੰਮਲ ਹੋਸੀ ਕਿ ਨਈਂ, ਓਹੀਓ ਮਿਸਤਰੀ ਮੈਂ ਲਾਵਾਂਗੀ।'

'ਇਉਂ ਕਰ ਨਿੱਕਿਆ, ਇਕ ਦਰਜਨ ਕੇਲੇ ਲਿਆ, ਦਰਜੀ ਭਾਵੇਂ ਨਾਰਾਜ਼ ਹੀ ਹੋ ਜੇ।'

'ਕੱਲ ਕਹਿੰਦਾ, ਉਹਨੂੰ ਸ਼ੀਸ਼ਾ ਲਿਆ ਕੇ ਦਿਓ, ਏਹ ਸਾਲਾ ਸਰਕਸ ਚੋਂ ਕਿਵੇਂ ਬਾਹਰ ਆ ਗਿਆ।'

'ਅੱਜ ਵੀ ਮਰਾ ਯਾਰ ਟੱਲੀ, ਕਹਿ ਦਈਂ ਅੱਜ ਅਸਲ ਜਨਮ ਦਿਨ ਐ, ਮਹਿ ਲਵੌਣ ਜਾਣੈਂ ?"

'ਬਾਬਿਓ, ਏਹ ਭੂਪਤਿ ਸਭ ਦਿਵਸ ਚਾਰ ਕੇ .....

'ਐ ਛੇਵੀਂ ਵਾਲੇ ਤਾਂ ਐਤਕੀਂ ਦਿਹੋ ਜਿਹੇ ਪਤੰਦਰ ਟੱਕਰੇ ਨੇ ਕਿ ਪੈਂਤੀ ਨੀਂ ਆਉਂਦੀ ਸਾਲਿਆਂ ਨੂੰ'

'ਰਾਤ ਆਲੀ ਕਿਵੇਂ ਲੱਗੀ, ਸਾਨੂੰ ਤਾਂ ਸਾਲਾ ਪਾਣੀ ਦੇ ਗਿਆ'

'ਅੱਜ ਘੁੱਗੀ ਨੀ ਆਈ.... ਯਾਰ, ਸਕੂਲ ਈ ਸੁੰਨਾ ਸੁੰਨਾ ਲੱਗ ਰਿਹੈ'

'ਸੁਣਿਐ ਬੌਲਦ ਵੀ ਫੀਮ ਖਾਣ ਲੱਗ ਪਿਐ, ਕੱਲ੍ਹ ਮਾਲੀ ਨੂੰ ਕਹਿੰਦਾ ਸੀ, ਲਿਆ ਕੇ ਦੇਈਂ।'

'ਕਿਵੇਂ ਐ ਪ੍ਰੋਗਰੈਸ ? ਕੀ ਕਹਿੰਦੀ ਐ ਫਿਰ ਮੋਰਨੀ ... ਮੁੰਡੇ ਨੂੰ ਕੇਲੇ ਖਵਾਏ ਕੰਮ ਆਉਣਗੇ ਕਿ ਨਹੀਂ ?'

'ਅੱਜ ਨਾਰਦ ਦੇਖਿਆ, ਸਵੇਰੇ ਪੂਛ ਕਿਵੇਂ ਮਾਰਦਾ ਸੀ।'

'ਅੱਜ ਫੇਰ ਮਾਉਂ ਜਿਹੇ ਨੇ ਲਿਖਕੇ ਦੇਤਾ, ਮੈਂ ਨੀ ਜੀ ਇੰਚਾਰਜ ਬਨਣਾ, ਅਖੇ ਮੇਰੇ ਨੀ ਜੀ ਕੋਈ ਆਖੇ ਲੱਗਦਾ।'

'ਏਹ ਭੂਪਿਤ ਸਭ ਦਿਵਸ ਚਾਰ ਕੇ ਝੂਠੇ ਕਰਤ ਦਿਵਾਜਾ ?'

'ਔਹ ਕੌਮਾਂ ਵਾਲਾ ਵਜ਼ੀਫੇ ਵਾਲਾ ਰਜਿਸਟਰ ਪਤਾ ਨੀਂ ਕਦੋਂ ਮਗਰੋਂ ਲਹਊ'

'ਜਿੰਦੇਂ ਹੁਣ ਸਕੂਲ ਆਇਆ ਪੀ ਕੇ, ਫੜਕੇ ਮੈਡੀਕਲ ਕਰਾ ਦਿਓ'

'ਓਹ ਕੀ ਜਾਣਦੀ ਐਂ ਕਿਸੇ ਨੂੰ, ਪੁਰਾਣੀ ਫੈਲਣ ਐ, ਮੇਲਿਆਂ ਤੇ ਨਿੱਕਰ ਪਾ ਕੇ ਹਾਕੀ ਖੇਡਦੀ ਰਹੀ ਐ'

'ਮੈਂ ਤਾਂ ਕੱਲ੍ਹ ਨੂੰ ਗੋਸ਼ਆਰੇ ਆਲੀ ਆਨ ਡਿਊਟੀ ਤੇ ਆਂ'

"ਭਾਅ ਜੀ ਨੇ ਐਤਕੀਂ ਫੇਰ ਛੁੱਟੀਆਂ ਦੀ ਕਟਿੰਗ ਕਰਤੀ।'

'ਇਉਂ ਕਰੀਂ ਕੱਲ੍ਹ ਨੂੰ 'ਜਨ ਗਨ ਮਨ' ਵਾਲੇ ਰੀਕਾਰਡ ਦੇ ਵਚਾਲਿਉਂ ਸੂਈ ਚੁੱਕ ਦੇਈ, ਆਪੇ ਸਾਰੇ ਇਕ ਦੂਜੇ ਵੱਲ ਝਾਕਣਗੇ, ਟੈਨਸ਼ਨ ਹੋਏ ਕਿ ਕੀ ਰੋਲ ਕਰੀਏ ਹੁਣ।'

'ਲਉ ਬਈ ਸੱਜਣੋਂ, ਨਵੀਂ ਕਵਿਤਾ ਸੁਣੋਂ —

"ਏਹ ਕਸ਼ਟ ਜੋ ਹਿੰਦੂਆਂ ਤੇ ਪੈਣਾ,<br>
ਪਊ ਆਪਾਂ ਨੂੰ ਵੀ ਸਹਿਣਾ<br>
ਚੱਲ ਚੱਲੀਏ ਯੂ ਪੀ ਨੂੰ<br>
ਮੇਰਾ ਮੰਨ ਗੁਪਤਾ ਜੀ ਕਹਿਣਾਂ।'

ਅੱਗੇ ਮਤਲਾ ਅਰਜ਼ ਕੀਤੇ

'ਕੱਢ ਬੇਗਾਨਾ ਤੇਲ ਪਰਾਣ ਤਰਜੇਂਗਾ।<br>
ਪਲੱਗ ਤੇਰੇ ਸਕੂਟਰ ਦਾ ਜੇਕਰ ਸ਼ਾਰਟ ਹੈ<br>
ਚਾਚੇ ਆਲਾ ਲੈ ਬਦਲਾਅ ਪਰਾਣੀ ਤਰਜੇਂਗਾ।

'ਬਈ ਖੂਬ'

'ਬਈ ਕਮਾਲ'

'ਬਈ ਵਾਹ'

'ਬਈ ਠਾਹ'

ਤੇ ਘੰਟੀ ਵੱਜੇਗੀ। ਏਹ ਗੱਲਾਂ ਕੁਝ ਪਲਾਂ ਲਈ ਬੰਦ ਹੋ [illegible] ਗੀਆਂ। ਕੁਝ ਸਰੀਰ ਅਣਮੰਨੇ ਜਹੇ ਮਨ ਨਾਲ ਫਿਰ ਉਵੇਂ ਦੀਆਂ [illegible] ਜਾਰੀ ਰਹਿਣਗੀਆਂ।

ਮੈਂ ਸਕੂਲ ਬੈਠਾ ਵੀ ਸੋਚ ਰਿਹਾ ਹਾਂ ਕਿ ਚੂਹਿਆਂ ਦਾ ਕੀ ਕੀਤਾ ਜਾਵੇ। ਨਵੇਂ ਕਮਰੇ ਦੀ ਤਲਾਸ਼ ਵੀ ਜਾਰੀ ਐ, ਪਰ ਹਾਲ ਦੀ ਘੜੀ ਤਾਂ ਚੂਹਿਆਂ ਨਾਲ ਨਿਪਟਣਾ ਹੀ ਪਵੇਗਾ। ਗਵਾਂਢੀਆਂ ਦਾ ਪਿੰਜਰਾ ਲਿਆਂਦਾ ਸੀ, ਉਹਦੇ ਨੇੜੇ ਵੀ ਨੀਂ ਢੁੱਕੇ। ਕਿਵੇਂ ਨਾ ਕਿਵੇਂ ਗਵਾਂਢੀਆਂ ਦੀ ਬਿੱਲੀ ਗਿੱਝ ਜਾਵੇ ਤਾਂ ਠੀਕ ਐ। ਫਿਰ ਇਹ ਖਤਮ ਹੋਣਗੇ। ਹੋਰ ਨਹੀਂ ਤਾਂ ਖਰੂਦ ਕਰਨੋਂ ਹੀ ਹਟਣਗੇ। ਬਿੱਲੀ ਦਾ ਰਵੱਈਆ ਵੀ ਹਾਲ ਦੀ ਘੜੀ ਖੁਦਗਰਜ਼ ਹੀ ਹੈ। ਆਉਂਦੀ ਹੈ ਤੇ ਦੁੱਧ ਪੀ ਕੇ ਮੁੜ ਜਾਂਦੀ ਹੈ। ਮੈਂ ਜਾਣ ਬੁੱਝ ਕੇ ਉਹਦੇ ਲਈ ਵਿਸ਼ੇਸ਼ ਦੁੱਧ ਭਾਂਡੇ ਵਿਚ ਨੰਗਾ ਰੱਖਦਾ ਹਾਂ। ਤੇ ਸੌਣ ਦਾ ਪੋਜ ਕਰਦਾ ਰਹਿੰਦਾ ਹੈ। ਬਿੱਲੀ ਠੀਕ ਵਕਤ ਸਿਰ ਆਉਣਾ ਗਿੱਝ ਗਈ ਹੈ। ਪਰ ਚੂਹਿਆਂ ਵੱਲ ਉਹ ਧਿਆਨ ਹੀ ਨਹੀਂ ਦੇ ਰਹੀ। ਮੈਂ ਪਿਆ ਪਿਆ ਦੇਖਦਾ ਹਾਂ ਕਿ ਬਿੱਲੀ ਦੇ ਆਉਂਦਿਆਂ ਹੀ ਚੂਹੇ ਖੁੱਡਾਂ ਵਿਚ ਜਾ ਵੜਦੇ ਨੇ ਤੇ ਫਿਰ ਆਪਣੀਆਂ ਸਿਰੀਆਂ ਕੱਢ ਕੇ, ਕਦੇ ਮੇਰੇ ਵੱਲ ਦੇਖਦੇ ਹਨ ਤੇ ਕਦੇ ਦੁੱਧ ਪੀ ਰਹੀ ਬਿੱਲੀ ਵੱਲ। ਬਿੱਲੀ ਬੇਪਰਵਾਹੀ ਨਾਲ ਦੁੱਧ ਪੀਂਦੀ ਹੈ ਤੇ ਚੂਹਿਆਂ ਵੱਲ ਵੀ ਦੇਖਦੀ ਹੈ, ਜਿਵੇਂ ਕਹਿ ਰਹੀ ਹੋਵੇ ਕਿ ਏਹ ਮੇਰਾ ਕੀ ਵਿਗਾੜ ਲੈਣਗੇ। ਮਿਆਉਂ ਮਿਆਉਂ ਕਰਦੀ, ਬੁੱਲ੍ਹਾਂ ਤੇ ਜੀਭ ਫੇਰਦੀ ਮੁੜ ਜਾਂਦੀ ਹੈ। ਚੂਹੇ ਫਿਰ ਆਪਣੀਆਂ ਆਪਣੀਆਂ ਖੁੱਡਾਂ ਵਿਚੋਂ ਨਿਕਲ ਕੇ ਆਪਣੀ ਮੌਜ ਵਿਚ ਦਗੜ ਦਗੜ ਕਰਨ ਲੱਗਦੇ ਨੇ। ਇਕ ਦੋ ਵਾਰੀ ਖਾਲੀ ਬਾਟੀ ਨੂੰ ਆ ਕੇ ਚੱਟਣ ਲੱਗ ਪਏ ਹਨ। ਫਿਰ ਜਿਵੇਂ ਕੋਈ ਖਾਸ ਘਟਨਾ ਵਾਪਰ ਗਈ ਹੋਵੇ। ਉਹ ਸਾਰੇ ਇਕੱਠੇ ਹੋ ਕੇ ਖਾਲੀ ਬਾਟੀ ਦੁਆਲੇ ਆ ਜੁੜਦੇ ਹਨ। ਹੁਣ ਉਹ ਕਈ ਦਿਨਾਂ ਤੋਂ ਇੰਜ ਹੀ ਕਰਦੇ ਹਨ। ਮੇਰੀ ਚੇਤਨਾ ਨੇ ਇਸ ਖਿਆਲ ਨੂੰ ਜਨਮ ਦਿਤਾ ਕਿ ਉਹ ਉਦਾਸ ਹਨ ਅਤੇ ਸੋਚ ਵਿਚਾਰ ਕਰ ਰਹੇ ਹਨ ਕਿ ਬਿੱਲੀ ਦਾ ਕੀ ਕੀਤਾ ਜਾਵੇ। ਉਹ ਏਸ ਕਮਰੇ ਵਿਚ ਰਹਿੰਦੇ ਹਨ, ਕਿੰਨੇ ਹੀ ਸਾਲਾਂ ਤੋਂ। ਇਹ ਬਿੱਲੀ ਜੋ ਹੁਣੇ ਹੁਣੇ ਹੀ ਆਉਣ ਲੱਗੀ ਹੈ, ਦੁੱਧ ਪੀਂਦੀ ਹੈ ਤੇ ਟੁਰ ਜਾਂਦੀ ਹੈ। ਮੈਂ ਦੇਖਿਆ, ਜਿਵੇਂ ਉਨ੍ਹਾਂ ਦੇ ਉਦਾਸ ਚੇਹਰਿਆਂ ਤੇ ਬੁਝੀਆਂ ਨਿਰਾਸ਼ ਅੱਖਾਂ ਤੇ ਉਕਰਿਆ ਹੋਵੇ ਕਿ ਏਸ ਦੁੱਧ ਉਤੇ ਜੋ ਬਿੱਲੀ ਪੀ ਜਾਂਦੀ ਹੈ, ਉਨ੍ਹਾਂ ਦਾ ਹੱਕ ਬਣਦਾ ਹੈ। ਤੇ ਮੈਂ ਹਰ ਰੋਜ਼ ਇਕ ਅਜੀਬ ਜਿਹੀ ਉਤਸੁਕਤਾ ਨਾਲ ਸੋਚਦਾ ਹਾਂ। ਦੇਖਦਾ ਹਾਂ ਕਿ ਚੂਹੇ ਹੁਣ ਖਰੂਦ ਘੱਟ ਕਰਦੇ ਹਨ। ਤੇ ਰਲ ਕੇ ਸੋਚਦੇ ਬਹੁਤ ਹਨ। ਸੋ ਬਾਬਿਓ, ਏਥੋਂ ਸ਼ੁਰੂ ਹੁੰਦੀ ਹੈ, ਮੇਰੀ ਅਸਲ ਕਹਾਣੀ। ਜੋ ਮੈਂ ਤੁਹਾਨੂੰ ਸੁਨਾਉਣੀ ਚਾਹੁੰਦਾ ਹਾਂ। ਕਹਾਣੀ ਦੇ ਪਾਤਰ ਚੂਹਿਆਂ ਬਾਰੇ ਮੈਂ ਫੈਸਲਾ ਕਰ ਲਿਆ ਹੈ ਕਿ 'ਜ਼ਿੰਕ ਫਾਸਫਾਈਡ ਗੋਲੀਆਂ ਲਿਆਕੇ ਪਾ ਦੇਣੀਆਂ ਸਨ।

ਹੈਡਮਾਸਟਰ ਦੀ ਆਮਦ ਇਕ ਧਿਰ ਲਈ ਅਣਸੁਖਾਵੀਂ ਸਿੱਧ ਹੋਈ ਹੈ। ਟਾਈਮ ਸਿਰ ਪੁੱਜਣਾ, ਪਰਾਰਥਣਾਂ ਸਮੇਂ ਵਾਰੋ ਵਾਰੀ ਭਾਸ਼ਣ ਦੇਣਾ, ਡਾਇਰੀਆਂ ਲਿਖਣੀਆਂ, ਕਲਾਸਾਂ ਵਿਚ ਸਲੇਬਸ ਟੰਗਣੇ, ਚਾਰਟਾਂ ਨਾਲ ਕਮਰੇ ਸਜਾਉਣੇ ਤੋਂ ਬਿਨਾ ਹੋਰ ਅਜਿਹੇ ਝੰਜਟ ਹਨ, ਜਿਹੜੇ ਖਾਹਮਖਾਹ ਊਟਪਟਾਂਗ ਕੰਮ ਵੱਧ ਗਏ ਹਨ। ਫਿਰ ਸਿਰ ਜੋੜ ਕੇ ਗਿਲੇ ਸ਼ਿਕਵੇ ਤੇ ਰੋਣੇ ਸ਼ੁਰੂ ਹੋਏ। ਹੁਣ ਸਟਾਫ ਰੂਮ ਵਿਚ ਪਹਿਲਾਂ ਵਾਂਗ ਗੱਲਾਂ ਨਹੀਂ ਹੁੰਦੀਆਂ। ਘੁਸਰ ਮੁਸਰ ਹੁੰਦੀ ਹੈ। ਖਾਸ ਗੱਲ, ਖਾਸ ਕੰਨ ਵਿਚ ਹੀ ਪਾਈ ਜਾਂਦੀ ਹੈ। ਸਾਰਾ ਸਮਾਂ ਨਿੰਦਾਪਾਠ ਵਿਚ ਲੰਘਦੈ। ਤੇ ਹੁਣ ਤਾਂ ਏਹ ਵੀ ਮਹਿਸੂਸ ਹੋਣ ਲੱਗਾ ਹੈ ਕਿ ਵਿਰੋਧੀ ਧਿਰ ਹੈਡਮਾਸਟਰ ਨੂੰ ਬਦਲ ਕੇ ਹੀ ਸਾਹ ਲਵੇਗੀ। ਜਿਸ ਦਿਨ ਦੀ ਪੰਚਾਇਤ ਆ ਕੇ ਗਈ ਹੈ, ਮਾਹੌਲ ਦਾ ਰੰਗ ਬੈਂਗਣੀ ਉਘੜਣਾ ਸ਼ੁਰੂ ਹੋ ਗਿਆ ਹੈ। ਇਕ ਜ਼ਬਰਦਸਤ ਮੁਹਿੰਮ, ਲੋਕ ਰਾਇ ਲਾਮਬੰਦੀ ਲਈ ਚੱਲੀ। ਇਕ ਜਣਾ ਪੰਚਾਇਤ ਵਿਚ, ਦੂਜਾ ਬੱਸ ਅੱਡੇ ਤੇ, ਤੀਜਾ ਗੁਰਦੁਆਰੇ ਵਿਚ, ਚੌਥਾ ਮੰਦਰ ਵਿਚ, ਇਕ ਵਿਸ਼ੇਸ਼ ਦੂਤ ਉਚ ਅਧਿਕਾਰੀ ਵੱਲ ਅਤੇ ਇਕੋ ਅਵਾਜ਼ ਚਾਰ ਚੁਫੇਰਿਉਂ ਦਿਨਾਂ ਵਿਚ ਹੀ ਜੰਮ ਕੇ ਜਵਾਨ ਹੋ ਗਈ। ਜਵਾਨ ਹੋਈ ਚੀਜ਼ ਤਾਂ ਤੁਸੀਂ ਜਾਣਦੇ ਹੀ ਹੋ, ਹਰ ਇਕ ਨਜ਼ਰ ਲਈ ਜ਼ਰੂਰੀ ਹਰੀ ਦਵਾਈ ਦਾ ਕੰਮ ਕਰਦੀ ਹੈ। ਜਵਾਨ ਗੱਲ ਹਵਾ ਵਿਚ ਘੁਲ ਮਿਲ ਗਈ ਹੈ ਕਿ ਹੈਡਮਾਸਟਰ ਫੰਡ ਛਕੀ ਜਾ ਰਿਹਾ ਹੈ। ਮੈਂ ਆਪਣੀ ਜੇਬ ਵਿਚ ਪਏ 'ਜ਼ਿੰਕ ਫਾਸਫਾਈਡ' ਗੋਲੀਆਂ ਦੇ ਪੈਕਟ ਨੂੰ ਟੋਲਦਾ ਹਾਂ। ਏਹ ਗੋਲੀਆਂ ਮੈਨੂੰ ਚੂਹਿਆਂ ਤੋਂ ਨਿਜ਼ਾਤ ਦਿਵਾ ਹੀ ਦੇਣਗੀਆਂ।

ਹਰ ਰੋਜ਼ ਵਾਂਗ ਦੁੱਧ ਬਾਟੀ ਵਿਚ ਪਾ ਕੇ ਰੱਖ ਦਿੱਤਾ ਹੈ। ਜ਼ਿੰਕ ਫਾਸਫਾਈਡ ਦੀਆਂ ਗੋਲੀਆਂ ਡਾਕਟਰੀ ਹਦਾਇਤਾਂ ਅਨੁਸਾਰ ਮਿੱਠੇ ਆਟੇ ਵਿਚ ਵਲੇਟ ਕੇ ਕਮਰੇ ਵਿਚ ਖਿਲਾਰ ਦਿੱਤੀਆਂ ਹਨ ਅਤੇ ਆਦਤਨ ਕੱਪੜੇ ਬਦਲਾ ਕੇ, ਮੰਜੇ ਤੇ ਲੇਟ ਕੇ ਆਪਣੇ ਪਾਤਰਾਂ ਦੀ ਉਡੀਕ ਕਿਰਨ ਲੱਗਾ ਹਾਂ। ਚੂਹਿਆਂ ਨੇ ਸਿਰੀਆਂ ਕੱਢ ਕੇ ਕਮਰੇ ਦੀ ਹਵਾ ਨੂੰ ਸੁੰਘਿਆ ਹੈ। ਬਿੱਲੀ ਅਜੇ ਨਹੀਂ ਆਈ। ਦੁੱਧ ਪੀਣ ਤਾਂ ਆਵੇਗੀ ਹੀ। ਦੋ ਤਿੰਨ ਚੂਹੇ, ਦੁੱਧ ਵਾਲੀ ਬਾਟੀ ਦੁਆਲੇ ਹੋ ਗਏ ਹਨ। ਦੁੱਧ ਦੇਖ ਕੇ ਉਹਨਾਂ ਦੀਆਂ ਮੁੱਛਾਂ ਖੁਸ਼ੀ ਵਿਚ ਡਾਨਸ ਕਰ ਰਹੀਆਂ ਹਨ। ਬਾਕੀ ਚੂਹੇ ਗੋਲੀਆਂ ਨੂੰ ਸੁੰਘ ਕੇ ਪਰਖ ਰਹੇ ਹਨ। ਮੇਰੇ ਦੇਖਦੇ ਹੀ ਦੇਖਦੇ, ਭੁੱਖੜ

ਬਾਕੀ ਪੰਨਾ [illegible] ਤੇ

# ਮੁਹੱਬਤਨਾਮੇ

# ਲੋਕ ਜ਼ੁਲਮ ਦਾ ਸ਼ਿਕਾਰ ਹੋ ਰਹੇ ਹਨ

ਹਿੰਦੋਸਤਾਨ ਵਿਚ ਬਹੁਤ ਹੀ ਚਿਰ ਤੋਂ ਆਮ ਲੋਕਾਂ ਦੇ Leaders ਜੋ ਹਿੰਦੋਸਤਾਨ ਵਿਚ ਨਹਿਰੂ ਤੋਂ ਲੈ ਕੇ ਹੁਣ ਤੱਕ ਲੋਕਾਂ ਦੇ ਲੀਡਰ ਅਖਵਾਉਂਦੇ ਹਨ ਲੋਕਾਂ ਉਤੇ ਜ਼ੁਲਮ ਕਰਦੇ ਆ ਰਹੇ ਹਨ ਤੇ ਲੋਕ ਜ਼ੁਲਮ ਸ਼ਿਕਾਰ ਸਹੀ ਜਾ ਰਹੇ ਹਨ। ਇਸ ਕਾਰਨ ਲੋਕਾਂ ਦੀਆਂ ਆਪਣੀਆਂ ਹੀ ਗਲਤੀਆਂ ਹਨ। ਜਦ ਭੀ ਕੋਈ Movement ਉਠੀ ਹੈ ਲੀਡਰਾਂ ਦੀ ਆਪਸ ਵਿਚ ਜਿੱਦ ਬਾਜ਼ੀ ਨੇ Movement ਭਾਵੇਂ ਉਹ ਕੋਈ ਵੀ ਹੋਵੇ ਉਸਦੀ ਤਬਾਹੀ Ruling Govt. ਨੇ ਉਸ ਹੀ Movement ਦੇ leaders ਵਿਚ ਫੁੱਟ ਪਾ ਕੇ ਜਾਂ ਲੀਡਰਾਂ ਨੂੰ ਖਰੀਦ ਕੇ ਉਹਨਾਂ ਦੀਆਂ ਆਪਣੀਆਂ ਜੜ੍ਹਾਂ ਪੁੱਟ ਕੇ Movements ਦੀ ਤਬਾਹੀ ਹੀ ਨਹੀਂ ਸਗੋਂ India ਦੇ ਸਾਧਾਰਨ ਲੋਕਾਂ ਨੂੰ ਤਬਾਹ ਕੀਤਾ ਤੇ ਹੁਣ ਵੀ ਕੀਤਾ ਜਾ ਰਿਹਾ ਹੈ।

ਪਹਿਲਾਂ ਤਾਂ ਇਹ ਹਿੰਦੋਸਤਾਨ ਦੇ ਕੁੱਝ ਸੂਬਿਆਂ ਵਿਚ ਹੀ ਗੜਬੜ ਸੀ ਹੌਲੀ ਹੌਲੀ ਆਪਣੀ ਰਾਜ ਗੱਦੀ ਕਾਇਮ ਰੱਖਣ ਲਈ ਸਾਰੇ ਦੇਸ਼ ਵਿਚ ਫੁੱਟ ਦਾ ਕਾਰਨ ਬਣ ਚੁਕੀ ਹੈ।

ਕੁਝ ਚਿਰ ਤੋਂ ਪੰਜਾਬ ਵਿਚ ਹਿੰਦੂ ਤੇ ਸਿੱਖ ਆਪਸ ਵਿਚ ਉਹਨਾਂ ਹੀ ਲੀਡਰਾਂ ਦਾ ਸ਼ਿਕਾਰ ਬਣ ਗਏ ਹਨ। ਜਦ ਪੰਜਾਬ ਦੀ ਗੱਲ ਆਉਂਦੀ ਹੈ ਤਾਂ ਐਨੀ ਹੈਰਾਨੀ ਹੁੰਦੀ ਹੈ ਕਿ ਬੇਗੁਨਾਹੇ ਲੋਕ ਜੋ ਪੰਜਾਬ ਵਿਚ ਰਹਿ ਰਹੇ ਹਨ ਤੇ ਜੋ ਘੱਟ ਗਿਣਤੀ ਦੇ ਲੋਕ ਹਨ ਉਹਨਾਂ ਉਤੇ ਜ਼ੁਲਮ ਪੰਜਾਬ ਵਿਚ ਹੁੰਦਾ ਹੈ ਤੇ ਦੂਸਰੇ ਦਿਨ ਦੀ ਖਬਰ ਹੁੰਦੀ ਹੈ ਕਿ ਦਿੱਲੀ, ਬੰਬਈ ਤੇ ਹੋਰ ਹਿੰਦੁਸਤਾਨ ਦੇ ਵੱਡੇ ਵੱਡੇ ਸ਼ਹਿਰਾਂ ਵਿਚ ਫਿਰ ਉਸ ਦੁਖਾਂ ਦੇ ਨਾਟਕ (Tragedy) ਸਿੱਖਾਂ ਤੇ ਉਹਨਾਂ ਦੇ ਮਾਸੂਮ ਬੱਚਿਆਂ ਤੇ ਹੁੰਦਾ ਹੈ। ਇਸਦਾ ਕਾਰਨ ਉਸ Tragedy ਕਰਨ ਵਾਲੇ ਦਾ ਕਸੂਰ ਹੈ ਭਾਵੇਂ ਉਹ ਦਿੱਲੀ ਵਿਚ ਹੈ ਜਾਂ ਉਹ ਪੰਜਾਬ ਵਿਚ ਹੈ। ਸਿਰਫ ਸੋਚ ਵਿਚ ਹੀ ਫਰਕ ਹੈ। ਜੋ ਉਹ ਬੀੜਾ Tragedy ਕਰਨ ਵਾਲਾ ਕਰ ਰਿਹਾ ਹੈ। ਚਾਹੇ ਉਹ ਪੰਜਾਬ ਦਾ ਖਾਲਿਸਤਾਨੀ ਹੈ ਜਾਂ ਉਹ ਸਰਬ ਹਿੰਦ ਸ਼ਿਵ ਸੈਨਾ ਦਾ ਹੈ। ਕੀ ਇਹਨਾਂ Tragedy ਕਰਨ ਵਾਲੀਆਂ ਨੇ ਇਹ ਵੀ ਸੋਚਿਆ ਹੈ ਕਿ ਇੰਦਰਾਂ ਦੇ ਕਤਲ ਦੀ ਰੀਪੋਰਟ ਦੱਬ ਲਈ ਗਈ ਹੈ ਤੇ ਉਹ ਸਭ ਕੁਝ ਕਾਂਗਰਸ (ਆਈ) ਦੀ ਸਰਦਾਰੀ ਹੇਠ ਹੋਇਆ ਹੈ। ਵਿਰੋਧੀ ਪਾਰਟੀਆਂ ਨੇ ਰੋਸ ਵਜੋਂ ਵਾਕ ਆਊਟ ਸ਼ਲਾਘਾਯੋਗ ਹੈ। ਪਰ Tragedy ਕਰਨ ਵਾਲਿਆਂ ਨੇ ਕਦੀ ਵੀ ਇਹ ਸੋਚਿਆ ਹੈ ਕਿ ਕ ਤਲ ਅਸੀਂ ਬੱਚੇ ਤੇ ਬੇਗੁਨਾਹਾਂ ਦਾ ਕਰ ਰਹੇ ਹਾਂ। ਅਸਲੀ ਕਾਤਲ ਜਿਸ ਨੂੰ ਜੋ ਲਾਭ ਹੋਇਆ ਹੈ ਜਾਂ ਹੋ ਰਿਹਾ ਹੈ ਉਸਦੀ ਮਦਦ ਕਰ ਰਹੇ ਹਾਂ। ਭਾਰਤ ਨੂੰ ਸੰਸਾਰ ਵਿਚੋਂ ਸਭ ਤੋਂ ਵੱਡੀ ਜਮਹੂਰੀਅਤ ਕਿਹਾ ਜਾਂਦਾ ਹੈ ਪਰ ਭਾਰਤੀਆਂ ਨੂੰ ਇਹ ਪਤਾ ਹੈ ਕਿ ਉਥੇ ਜਮਹੂਰੀਅਤ ਕੇਵਲ ਹਾਕਮ ਪਾਰਟੀ ਲਈ ਹੈ। ਕੀ ਕਦੀ ਵੱਡੀ ਜਮਹੂਰੀਅਤ ਕਹਿਣ ਵਾਲਿਆਂ ਨੇ ਸੋਚਿਆ ਹੈ ਕਿ ਜਿਥੇ ਧਰਮ ਦਾ ਯੁੱਧ ਚਲ ਰਿਹਾ ਹੈ ਸਾਡੀ ਮਾਤ ਭੂਮੀ ਵਿਚ ਜਾਇਦਾਦ ਦਾ ਕੋਈ ਸਤਿਕਾਰ ਨਹੀਂ, ਜੀਵਨ ਦਾ ਕੋਈ ਮੁੱਲ ਨਹੀਂ। ਵਾਊ ਤੇ ਸ਼ੈਤਾਨੀ ਤਾਕਤਾਂ ਨੰਗਾ ਨਾਚ ਕਰ ਰਹੀਆਂ ਹਨ। ਗਰੀਬੀ ਵਧ ਰਹੀ ਹੈ, ਰਿਸ਼ਵਤ ਵਧੀ ਹੈ, ਬੇਇਨਸਾਫੀ ਵਧੀ ਹੈ, ਲੋਕਾਂ ਦੀ ਆਪਸੀ ਵੰਡ ਵਧੀ ਹੈ। ਹਿੰਦੋਸਤਾਨ ਦੇ ਕੋਨੇ ਕੋਨੇ ਅੱਗ ਲਗੀ ਹੋਈ ਹੈ। ਕਿਸੇ ਵੀ ਥਾਂ ਕੋਈ ਵੀ ਸ਼ਰੀਫ ਆਦਮੀ ਆਪਣੇ ਆਪ ਨੂੰ ਮਹਿਫੂਜ਼ ਨਹੀਂ ਸਮਝਦਾ। ਪੁਲੀਸ ਫੌਜ ਅੰਨ੍ਹੇਵਾਹ ਲੋਕਾਂ ਉਤੇ ਕਤਲ ਕਰਦੀ ਹੈ। ਫੌਜ ਜਾਂ ਪੈਰਾ ਮਿਲਟਰੀ ਦੇ ਪੈਰ ਉਸ ਤੋਂ ਉਤੇ ਹੈ

ਸਵਾਲ ਉਠਦਾ ਹੈ। ਆਖਰ ਮੇਰੇ ਦੇਸ਼ ਦੇ ਲੋਕੀਂ ਸਾਰੀ ਸਿਆਸਤ ਨੂੰ ਕਿਉਂ ਨਹੀਂ ਸਮਝਦੇ? ਉਹ ਚੁੱਪ ਚਾਪ ਕਿਉਂ ਸਹਿ ਰਹੇ ਹਨ। ਜਿਥੇ ਤੱਕ ਮੈਂ ਸਮਝਦਾ ਹਾਂ ਉਹ ਲੋੜ ਏਕਤਾ ਦੀ ਹੈ ਪਰ ਉਹ ਪ੍ਰਾਪਤ ਕਿਵੇਂ ਕੀਤੀ ਜਾਵੇ?

ਕਈ ਵਾਰੀ ਕੁਝ ਲੋਕ ਇਸ ਦੇ ਉਤਰ ਵਿਚ ਬਹੁਤ ਹੀ ਲਛੇਦਾਰ ਤੁਕਾਂ ਪੇਸ਼ ਕਰਦੇ ਹਨ। ਪਰ ਮੈਂ ਆਸ ਰੱਖਦਾ ਹਾਂ ਇਹ ਜੰਗ ਨੂੰ ਜੋ ਹੁਣ ਹੋ ਰਿਹਾ ਹੈ ਇਸਨੂੰ ਖਤਮ ਕਰਨ ਲਈ ਕਿਸੇ ਨਾਹਰੇ ਦੀ ਲੋੜ ਹੈ ਜੋ ਲੋਕਾਂ ਉਤੇ ਹੋ ਰਿਹਾ ਜ਼ੁਲਮ ਜਾਂ ਉਹ ਦਿੱਲੀ ਵਿਚ ਹੈ ਜਾਂ ਕਿਸੇ ਪੰਜਾਬ ਦੇ ਇਲਾਕੇ ਵਿਚ ਹੋ ਰਿਹਾ ਹੈ।

ਜੋ ਮੌਜੂਦਾ ਸਰਕਾਰ ਕਰ ਰਹੀ ਹੈ ਇਸ ਤਰ੍ਹਾਂ ਲਗਦਾ ਹੈ ਕਿ ਜੋ ਬਿੱਲੀਆਂ ਕਹਿਣ ਚੂਹੇ ਨਹੀਂ ਖਾਣੇ ਚਾਹੀਦੇ ਤਾਂ ਇਹ ਕਿਵੇਂ ਹੋ ਸਕਦਾ ਹੈ ਜੇ ਕਾਂਗਰਸ ਸਰਕਾਰ ਰੌਲਾ ਪਾਵੇ ਦੇਸ਼ ਵਿਚ ਅਮਨ ਚਾਹੀਦਾ ਹੈ ਦੇਸ਼ ਦਾ ਇਕੱਠ ਹੋਣਾ ਚਾਹੀਦਾ ਹੈ ਇਹ ਵੀ ਚੂਹੇ ਖਾਣੀਆਂ ਬਿੱਲੀਆਂ ਵਰਗੀ ਹੀ ਗੱਲ ਹੈ। ਪਾੜੋ ਅਤੇ ਰਾਜ ਕਰੋ ਦੀ ਨੀਤੀ ਧਰਮਾਂ ਤੇ ਜਾਤਾਂ ਵਿਚ ਵੰਡ ਪਾ ਕੇ ਆਪਸ ਵਿਚ ਵੰਡ ਪਾ ਕੇ ਤੇ ਮਾਰ ਕੁਟਾਈ ਕਰਾ ਕੇ ਰਾਜ ਸੱਤਾ ਤੇ ਕਾਬਜ਼ ਬੈਠੀ ਕਾਂਗਰਸ ਸਰਕਾਰ ਲੋਕਾਂ ਦੀਆਂ ਲਾਸ਼ਾਂ ਤੇ ਬੈਠਾ ਰਾਜਾ ਕਿਵੇਂ ਕਹਿ ਸਕਦਾ ਹੈ ਕਿ ਦੇਸ਼ ਵਿਚ ਅਮਨ ਚਾਹੀਦਾ ਹੈ ਇਹ ਅਮਨ ਨਹੀਂ ਚਾਹੁੰਦੇ ਸਗੋਂ ਉਹ ਕਬਰਸਤਾਨ ਚਾਹੁੰਦੇ ਹਨ। ਜਿਸ ਵਿਚ ਲੋਕ ਬੈਠੇ ਸੱਚ ਦੀ ਆਵਾਜ਼ ਨਹੀਂ ਉਠਾ ਸਕਦੇ। ਰੋਟੀ ਕੱਪੜਾ ਤੇ ਮਕਾਨ ਦੀ ਥਾਂ ਕੱਬਰਾਂ ਵਿਚ ਰਹਿ ਰਹੇ ਹਨ।

ਸਾਨੂੰ ਫਿਰਕ: ਕਾ ਤਲਾਂ ਅਤੇ ਸਾੜ ਫੂਕ ਦੀ ਸਖਤ ਨਿਖੇਧੀ ਕਰਨੀ ਚਾਹੀਦੀ ਹੈ। ; ਫਿਰਕੂ ਫਸਾਦ . ਕੇਵਲ ਹਿੰਦੂ ਸਿੱਖ ਦੇ ਹੀ ਨਹੀਂ ਸਗੋਂ ਹਿੰਦੂ ਮੁਸਲਮਾਨਾਂ ਦੇ ਹਿੰਦੂ ਦਲਿਤਾਂ ਦੇ ਹੋਰ ਫਿਰਕਿਆਂ ਦੇ ਹਾਕਮਾਂ ਵਲੋਂ ਕਰਵਾਏ ਜਾ ਰਹੇ ਹਨ। ਪੱਛਮੀ ਬੰਗਾਲ ਵਿਚ ਗੋਰਖਾਸਤਾਨ ਦਾ ਨਾਹਰਾ ਲੋਟੂ ਜਮਾਤਾਂ ਦੀ ਖਾਲਿਸਤਾਨ ਦੇ ਨਾਹਰੇ ਵਾਂਗ ਹੀ ਸਾਜ਼ਸ਼ ਹੈ।

ਕੈਨੇਡਾ ਵਿਚ ਵਸਦੇ ਭਾਰਤੀਆਂ ਦਾ ਫਰਜ਼ ਬਣਦਾ ਹੈ ਕਿ ਉਹ ਭਾਰਤ : ਵਿਖੇ ਕਰਵਾਏ ਜਾ ਰਹੇ ਫਿਰਕੂ ਕਤਲਾਂ ਸਾੜ ਫੂਕ ਦਾ ਵਿਰੋਧ ਕਰਨ ਤੇ ਇਹਨਾਂ ਪਿਛੇ ਸਾਰੀਆਂ ਤਾਕਤਾਂ ਦੀ ਨਿਖੇਧੀ ਕਰਨ ਜੋ ਇਹ ਕਰਵਾ ਰਹੀਆਂ ਹਨ ਤਾਂ ਹੀ ਲੋਕਾਂ ਦੀ ਏਕਤਾ ਕਾਇਮ ਰੱਖ ਸਕਦੇ ਹਾਂ ਤੇ ਇਥੇ ਨਸਲ ਵਿਰੁਧ ਤੇ ਆਪਣੇ ਹੱਕਾਂ ਦੀ ਰਾਖੀ ਕਰ ਸਕਦੇ ਹਾਂ। ਸਾਨੂੰ ਆਪਣੀ ਏਕਤਾ ਕਾਇਮ ਰੱਖਣ ਲਈ ਖਾਲਿਸਤਾਨ ਅਤੇ ਗੋਰਖਾਸਤਾਨ ਭਾਰਤ ਦਾ ਨਾ ਰਹੇ ਨਾਮ ਇਹ ਨੀਤੀ ਛੱਡ ਏਕਤਾ ਪੈਦਾ ਕੀਤੀ ਜਾਵੇ ਤੇ ਫੁੱਟ ਪਾਊ ਤੇ ਅੱਗ ਲਾਊ ਪਾੜੋ ਤੇ ਰਾਜ ਕਰੋ ਵਾਲਿਆਂ ਦੇ ਖਿਲਾਫ ਆਵਾਜ਼ ਉਠਾਉਣੀ ਚਾਹੀਦੀ ਹੈ ਤਾਂ ਹੀ ਏਕਤਾ ਕਾਇਮ ਕੀਤੀ ਜਾ ਸਕਦੀ ਹੈ।

ਆਪਦਾ ਧੰਨਵਾਦੀ

ਜਗਦੀਸ਼ ਜੱਜ

## 'ਸਮੇਂ ਦੀ ਆਵਾਜ਼'

ਇਕ ਵੱਖਰਾ ਰੇਡੀਓ ਪਰੋਗਰਾਮ ਜੋ ਤੁਹਾਡੀਆਂ ਮੁਸ਼ਕਲਾਂ ਅਤੇ ਹੱਕਾਂ ਦੀ ਗੱਲ ਕਰਦਾ ਹੈ। ਹਰ ਸ਼ਨਿਚਰਵਾਰ ਨੂੰ ਵੈਨਕੂਵਰ ਕੋਆਪ੍ਰੇਟਿਵ ਰੇਡੀਓ ਤੋਂ ਪੰਜਾਬੀ ਅਤੇ ਅੰਗਰੇਜ਼ੀ ਵਿਚ

**ਸਮਾਂ — ਬਾਅਦ ਦੁਪਹਿਰ ਤਿੰਨ ਤੋਂ ਚਾਰ ਵਜੇ ਤੱਕ**

**ਚੈਨਲ — 102.7 F.M.**

# ਕਿਵੇਂ ਨਵੇਂ ਸਾਲ ਦਾ ਕਾਰਡ ਲਿਖਾਂ ?

**'ਸੂਫ਼ੀ' ਅਮਰਜੀਤ**

ਐ ਮਾਤ ਭੂਮੀ !
ਐ ਪਿਤਾ ਭੂਮੀ !
ਕਹਿਣ ਨੂੰ ਤਾਂ ਨਵਾਂ ਸਾਲ ਚੜ੍ਹਨ ਵਾਲਾ ਹੈ
ਪਰ ਇਸ ਵਿਚ ਕੀ ਹੋਵੇਗਾ ਨਵਾਂ ?
ਮੈਂ ਆਪਣੇ ਆਪ ਤੋਂ ਪੁੱਛਦਾ ਹਾਂ
ਮੈਨੂੰ ਕੋਈ ਉਤਰ ਨਹੀਂ ਸੁੱਝ ਰਿਹਾ।
ਸੋਚਦਾ ਹਾਂ, ਨਵੇਂ ਸਾਲ ਤੋਂ ਪਹਿਲਾਂ
ਵਿਸ਼ਵਾਸ ਆਉਣਾ ਚਾਹੀਦਾ ਸੀ :
ਕੋਈ ਬੇਗੁਨਾਹ ਕਤਲ ਨਹੀਂ ਹੋਵੇਗਾ
ਕੋਈ ਇਸ ਕਰਕੇ ਕਤਲ ਨਹੀਂ ਹੋਵੇਗਾ
ਕਿ ਉਸ ਦਾ ਧਰਮ ਕਾਤਲ ਤੋਂ ਵੱਖਰਾ ਹੈ।
ਐ ਮਾਤ ਭੂਮੀ !
ਮੈਂ ਸੋਚਦਾ ਹਾਂ, ਜੋ ਇਨਸਾਨ ਦੀ ਸੂਰਤ ਵਿਚ
ਆਦਮ ਖੋਰ - ਹੈਵਾਨ ਬਣ ਗਏ ਹਨ,
ਉਨ੍ਹਾਂ ਕਿਸ ਸ਼ੈਤਾਨ ਤੋਂ, ਕੀਮੀਆਈ ਕੁਸ਼ਤਾ ਖਾ ਕੇ
ਕਾਇਆ-ਕਲਪ ਹੈ ਕਰ ਲਈ ?
ਕਿਸ ਲਾਲਚ ਵਸ, ਉਨ੍ਹਾਂ ਨੂੰ
ਇਨਸਾਨੀ ਵਜੂਦ ਤਿਆਗਣਾ ਪਿਆ।
ਸੁਣਿਐ, ਇਨਸਾਨੀ ਵਜੂਦ ਤਾਂ
ਕੁਲ ਮਖ਼ਲੂਕਾਤ 'ਚੋਂ
ਸ਼੍ਰੋਮਣੀ ਹੁੰਦਾ ਹੈ,
ਚੌਰਾਸੀ ਲੱਖ ਜੂਨ ਪਿਛੋਂ ਮਿਲਦਾ ਹੈ !
ਐ ਪਿਤਾ ਭੂਮੀ !
ਤੇਰੇ ਤੋਂ ਦੂਰ,
ਸੱਤ ਸਮੁੰਦਰੋਂ ਪਾਰ ਬੈਠਾ
ਚਿੰਤਾ ਗਰਸਤ ਹਾਂ, ਮੈਂ
ਲੋਕ ਨਵੇਂ ਸਾਲ ਦੇ ਕਾਰਡ
ਲਿਖ ਲਿਖ ਆਪਣਿਆਂ ਨੂੰ ਭੇਜ ਰਹੇ ਹਨ,
ਮੈਂ ਜਿਸ ਮਿਤ੍ਰ ਪਿਆਰੇ ਨੂੰ,
ਜਿਸ ਨਿਗਦੇ ਬੰਧੂ ਨੂੰ,
ਕਾਰਡ ਲਿਖਣ ਲਈ ਸੋਚਦਾ ਹਾਂ
ਤਾਂ ਮੇਰਾ ਮਨ ਕੰਬ ਜਾਂਦਾ ਹੈ
ਹੱਥ ਕਲਮ ਫੜਨ ਤੋਂ ਇਨਕਾਰੀ ਹੈ।
ਮੇਰਾ ਮਨ ਮੈਨੂੰ ਪੁੱਛਦਾ ਹੈ :
ਤੂੰ ਕਿਹੜੇ ਵਿਸ਼ਵਾਸ ਨਾਲ
ਨਵੇਂ ਸਾਲ ਦੀ ਮੁਬਾਰਕ
ਲਿਖ ਭੇਜਣੀ ਚਾਹੁੰਦਾ ਏਂ ?
ਸਾਰੇ ਹੀ ਪੰਜਾਬੀ
ਭੈ ਦੇ ਬੰਦੀਖਾਨੇ 'ਚ ਕੈਦ ਹਨ
ਤੇਗ਼ ਬਹਾਦਰ ਦੇ ਕਤਲ ਕੀਤੇ ਜਾਣ ਦਾ
ਹੁਣ ਇਨ੍ਹਾਂ ਨੂੰ ਪੂਰਾ ਯਕੀਨ ਹੋ ਗਿਆ ਹੈ।
ਹੁਣ ਸਭ ਨੂੰ ਭੈਣ 'ਚ ਜੀਣਾ ਪੈ ਰਿਹਾ ਹੈ
ਅੱਜ ਦੇ ਅਮਰੀਕਨ-ਅੰਗੇਰੀ ਦੇ ਇਹ ਜਲਾਦ
ਮਾਤਮੀ ਸਫ਼ਾਂ ਵਿਛਾਈ ਜਾ ਰਹੇ ਹਨ,
ਅਜਿਹੀ ਦਸ਼ਾ ਵਿਚ
ਮੈਂ, ਕਿਵੇਂ ਨਵੇਂ ਸਾਲ ਦਾ ਕਾਰਡ ਲਿਖਾਂ !
ਐ ਮਾਤ ਭੂਮੀਂ !
ਐ ਪਿਤਾ ਭੂਮੀਂ !
ਮੈਂ ਫਿਰ ਸੋਚਦਾ ਹਾਂ, ਕਿ ਕੁਝ ਸ਼ਬਦ
ਆਪਣੇ ਲੋਕਾਂ ਲਈ 'ਸ਼ੁਭਕਾਮਨਾ' ਦੇ
ਹੀ ਲਿਖ ਭੇਜ ਦੇਵਾਂ
ਪਰ ਅੱਜ ਵਰਗੀ ਮੌਤ ਦੀ
ਪਰਛਾਈ ਹੇਠ ਜੀਂਦਿਆਂ ਨੂੰ
'ਸ਼ੁਭਕਾਮਨਾ' ਦਾ ਸ਼ਬਦ
ਦਿਲਾਸਾ ਦੇਣ ਦੇ ਸਮਰਥ ਹੈ ਵੀ ?

ਕਿਸਮ ਦੇ ਮਰੀਅਲ ਜਿਹੇ ਇਕ ਚੂਹੇ ਨੇ ਦੂਜਿਆਂ ਦੇ ਰੋਕਦੇ ਰੋਕਦੇ ਗੋਲੀ ਛਕ ਲਈ। ਉਸ ਦੀਆਂ ਅੱਖਾਂ ਵਿਚਲੀ ਉਹ ਚਮਕ ਜੋ ਗੋਲੀਆਂ ਦੇਖਕੇ ਲਿਸ਼ਕੀ ਸੀ, ਹੁਣ ਗਾਇਬ ਹੈ। ਉਹ ਬਾਰ ਬਾਰ ਕੰਨ, ਪੂਛ ਤੇ ਮੁੱਛਾਂ ਨੂੰ ਹਿਲਾਈ ਜਾ ਰਿਹਾ ਹੈ। ਉਸ ਨੇ ਕੁਝ ਅਜੀਬ ਕਿਸਮ ਦੀ ਆਵਾਜ਼ ਕੱਢੀ ਹੈ। ਦੂਜੇ ਉਸ ਦੇ ਵੱਲ ਦੌੜੇ ਹਨ। ਦੁੱਧ ਪੀਂਦੇ ਵੀ ਉਸ ਕੋਲ ਆ ਖੜ੍ਹੇ ਹਨ। ਉਹ ਆਪਸ ਵਿਚ ਦੀ ਅੱਖਾਂ ਤੇ ਆਵਾਜ਼ਾਂ ਮਿਲਾਉਂਦੇ ਹਨ। ਕੰਨ ਉਹਨਾਂ ਦੇ ਖੁੱਲ੍ਹੀ ਖਿੜਕੀ ਵੱਲ ਹਨ, ਜਿਥੋਂ ਦੀ ਬਿਲੀ ਆਉਂਦੀ ਹੈ ਤੇ ਦੁੱਧ ਪੀ ਕੇ ਟੁਰਦੀ ਬਣਦੀ ਹੈ। ਪਰ ਮੈਨੂੰ ਅਫਸੋਸ ਹੈ ਕਿ ਬਿਲੀ ਦੇ ਡਰ ਨਾਲੋਂ ਤੇ ਪਏ ਦੁੱਧ ਵਲੋਂ ਉਹ ਏਨੇ ਚਿੰਤਤ ਨਹੀਂ, ਜਿੰਨੇ ਕਿ ਮਰ ਰਹੇ ਸਾਥੀ ਬਾਰੇ ਫਿਕਰਮੰਦ ਹਨ। ਪਹਿਲੋਂ ਉਸ ਦੀਆਂ ਅੱਖਾਂ ਖੜ੍ਹ ਗਈਆਂ ਤੇ ਫਿਰ ਉਸ ਦਾ ਸਰੀਰ ਆਕੜ ਗਿਆ ਹੈ। ਕੁਝ ਚਿਰ ਵਾਸਤੇ ਜਿਵੇਂ ਉਹ ਸਭ ਕੁਝ ਭੁੱਲ ਗਏ ਹੋਣ। ਛੋਟੀ ਉਮਰ ਦੇ ਚੂਹੇ ਵੱਡਿਆਂ ਦੀਆਂ ਗੱਲਾਂ ਵੱਲ ਬੜਾ ਧਿਆਨ ਦੇ ਰਹੇ ਹਨ। ਵਿਚ ਵਿਚ ਉਹ ਦੁੱਧ ਵਾਲੀ ਬਾਟੀ ਵੱਲ ਵੀ ਹਸਰਤ ਭਰੀਆਂ ਨਜ਼ਰਾਂ ਨਾਲ ਤੱਕ ਲੈਂਦੇ ਹਨ। ਫਿਰ ਇਕ ਦਮ ਉਹ ਹਰਕਤ ਵਿਚ ਆਏ ਤੇ ਕਮਰੇ ਵਿਚ ਖਿਲਰੀਆਂ ਗੋਲੀਆਂ ਨੂੰ ਆਪਣੇ ਮੂੰਹਾਂ ਨਾਲ ਚੁੱਕ ਚੁੱਕੇ ਦੁੱਧ ਵਾਲੀ ਬਾਟੀ ਵਿਚ ਸੁਟਣ ਲੱਗੇ। ਆਪਣਾ ਕੰਮ ਨਬੇੜ ਕੇ ਉਹ ਖੁੱਡਾਂ ਵਿਚ ਜਾ ਕੇ ਵੜੇ ਹੀ ਹਨ ਕਿ ਬਿਲੀ ਆ ਗਈ ਹੈ। ਤੇ ਬੇਪਰਵਾਹੀ ਨਾਲ ਦੁੱਧ ਲੱਭਣ ਲੱਗ ਪਈ ਹੈ। ਮੈਂ ਕਿਸੇ ਅਣਹੋਣੀ ਵਾਪਰਦੀ ਵੇਖਣ ਵਾਂਗ, ਸਾਹ ਰੋਕੀ ਬਿਲੀ ਵੱਲ ਵੇਖ ਰਿਹਾ ਹਾਂ। ਦੁੱਧ ਖਤਮ ਕਰਨ ਬਾਦ ਬਿਲੀ ਨੇ ਮਿਠੀਆਂ ਗੋਲੀਆਂ ਦਾ ਵੀ ਸਫਾਇਆ ਕਰ ਦਿੱਤਾ ਹੈ। ਫਿਰ ਉਹ ਮਰੇ ਚੂਹੇ ਨੂੰ ਸੁੰਘਣ ਜਾ ਲੱਗੀ ਹੈ।

ਲਓ ਬਾਬਿਓ, ਕਹਾਣੀ ਸਿਖਰ ਤੇ ਪਹੁੰਚ ਗਈ ਹੈ।

ਏਹ ਕਹਾਣੀ ਬਿਲਕੁਲ ਉਵੇਂ ਨਹੀਂ ਵਾਪਰੀ, ਜਿਵੇਂ ਸੁਣੀਂਦੀ ਸੀ ਕਿ ਚੂਹਿਆਂ ਤੋਂ ਬਿਲੀ ਦੇ ਗੱਲ ਟੱਲੀ ਨਹੀਂ ਬੰਨ੍ਹੀ ਗਈ।

ਬਿਲੀ ਨੇ ਧੁੜਧੁੜੀ ਜਹੀ ਲਈ ਹੈ ਅਤੇ ਡਿੱਗ ਕੇ ਧਰਤੀ ਤੇ ਤੜਪਣ ਲੱਗੀ ਹੈ। ਉਸ ਦੇ ਆਨੇ ਖੜ੍ਹ ਗਏ ਹਨ ਤੇ ਪੂਛ ਆਕੜ ਗਈ ਹੈ ਤੇ ਫਿਰ ਸਰੀਰ ਠੰਡਾ ਹੋ ਗਿਆ ਹੈ। ਪਹਿਲਾਂ ਇਕ ਚੂਹਾ ਖੁੱਡ ਵਿਚੋਂ ਬਾਹਰ ਆਇਆ ਹੈ। ਉਸ ਨੇ ਬਿੱਲੀ ਦੁਆਲੇ ਗੇੜਾ ਕੱਢਿਆ ਤੇ ਚੀਂ ਚੀਂ ਕੀਤੀ। ਇਕ ਦਮ ਸਾਰੇ ਚੂਹੇ ਖੁੱਡਾਂ ਵਿਚੋਂ ਬਾਹਰ ਆ ਗਏ। ਆਪਣੇ ਮਰੇ ਸਾਥੀ ਚੂਹੇ ਵੱਲ ਕੋਈ ਵੀ ਨਹੀਂ ਗਿਆ। ਬਿਲੀ ਦੁਆਲੇ ਨੱਚਣ ਟੱਪਣ ਲੱਗੇ ਹਨ। ਉਹਨਾਂ ਦੀਆਂ ਅੱਖਾਂ ਵਿਚ ਅਜੀਬ ਕਿਸਮ ਦੀ ਚਮਕ ਹੈ। ਕਮਰੇ ਵਿਚ ਮਰੇ ਚੂਹੇ ਤੇ ਬਿੱਲੀ ਦੀ ਹੋਂਦ ਨੇ ਮੈਨੂੰ ਬੇਚੈਨ ਕਰ ਦਿੱਤਾ ਹੈ। ਚੂਹੇ ਨੂੰ ਚਿਮਟੇ ਨਾਲ ਪਕੜਕੇ ਬਾਹਰ, ਥੀਹੇ ਵਿਚ ਸੁੱਟ ਦਿੰਦਾ ਹਾਂ। ਬਿੱਲੀ ਦੀ ਲੱਤ ਨੂੰ ਰੱਸੀ ਬੰਨ੍ਹ ਕੇ ਰੂੜੀ ਉਪਰ ਸੁੱਟ ਆਉਂਦਾ ਹਾਂ। ਮੰਜੇ ਉਪਰ ਆ ਕੇ ਪਏ ਨੂੰ ਥੋੜ੍ਹਾ ਚਿਰ ਹੀ ਹੋਇਆ ਹੈ ਕਿ ਚੂਹੇ ਖੁੱਡਾਂ ਵਿਚੋਂ ਬਾਹਰ ਆ ਗਏ ਹਨ। ਰਸੋਈ ਵਾਲੇ ਖੂੰਜੇ ਉਨ੍ਹਾਂ ਨੇ ਹਫੜਾ ਦਫੜੀ ਮਚਾਈ ਹੋਈ ਹੈ। ਉਹ ਅਜੀਬ ਖੁਸ਼ੀ ਵਿਚ ਨੱਚ ਟੱਪ ਰਹੇ ਹਨ, ਜਿਵੇਂ ਬਰਾਤੀ ਹੋਣ।

ਹੈਡਮਾਸਟਰ ਦੇ ਬਦਲਣ ਨਾਲ ਮਾਹੌਲ ਇਕ ਵਾਰ ਫੇਰ ਬਦਲਿਆ ਹੈ। ਅਧਿਆਪਕ ਧਿਰਾਂ ਇਕ ਦੂਜੀ ਨੂੰ ਉਸੇ ਤਰ੍ਹਾਂ ਹੀ ਦੇਖ ਰਹੀਆਂ ਹਨ ਜਿਵੇਂ ਪਹਿਲੋਂ ਸੀ।

'ਚਲੋ ਹੁਣ ਫੰਡ ਤਾਂ ਬਚਣਗੇ ਹੀ', ਇਕ ਧਿਰ ਸੋਚ ਰਹੀ ਹੈ।

'ਕੋਈ ਆਜੇ, ਹੈਡਮਾਸਟਰ ਸਾਰੇ ਇਕੋ ਜਿਹੇ ਹੁੰਦੇ ਐ' ਦੂਜੀ ਧਿਰ ਦਾ ਵਿਚਾਰ ਹੈ।

'ਮੱਝ ਲਈ ਵੰਡ ਤੇ ਹੈਡਮਾਸਟਰ ਲਈ ਫੰਡ ਬਣੇ ਈ ਐ', ਤੀਜੀ ਧਿਰ ਕਹਿ ਰਹੀ ਹੈ।

ਕਮਰੇ ਵਿਚ ਪੁੱਜਾ ਹਾਂ ਤਾਂ ਕੀ ਦੇਖਦਾ ਹਾਂ ਕਿ ਕਮਰੇ ਦੀ ਬਾਰੀ ਜੋ ਸਵੇਰੇ ਬੰਦ ਕਰਨੀ ਭੁੱਲ ਗਿਆ ਸਾਂ, ਵਿਚੋਂ ਦੀ ਇਕ ਨਵੀਂ ਬਿੱਲੀ ਮੂੰਹ 'ਚ ਚੂਹਾ ਫੜੀ ਛਾਲ ਮਾਰ ਗਈ ਹੈ।



**ਜਸਵੰਤ ਸਿੰਘ ਰਾਹੀ**

ਰਾਤੀਂ ਤਾਰੇ ਸੌਣ ਨਾ ਦਿੰਦੇ ਦਿਨ ਨੂੰ ਤਪਸ਼ਾਂ ਦੀ ਧੁੱਪ ਸਾੜੇ।
ਨਜ਼ਰਾਂ ਖੋਹ ਕੇ ਖੜਨ ਵਾਲਿਆ ਸਾਡੇ ਗਲ੍ਹ ਪਾ ਗਿਓਂ ਪਵਾੜੇ।

ਅੰਦਰ ਅਗਨੀ ਬਾਹਰ ਬਰਫਾਂ ਜੀਭ ਮਿੱਠੀ ਬੁੱਲ ਕੌੜੇ ਕੌੜੇ,
ਕਿਸ ਨੇ ਸਾਡੀ ਰਾਤ ਦੇ ਅੰਦਰ ਆਪਣੇ ਘਰ 'ਚ ਸੂਰਜ ਚਾੜ੍ਹੇ।

ਤੂੰ ਆਪਣੇ ਅੰਗਾਂ ਦਾ ਕਾਤਲ ਮੈਂ ਆਪਣੇ ਖਿਆਲਾਂ ਦਾ ਦੋਸ਼ੀ,
ਬਿਨੇ ਪੜ੍ਹਿਆਂ ਪੁਸਤਕ ਦੇ ਵਰਕੇ ਕੱਲਿਆਂ ਬਹਿ ਬਹਿਕੇ ਹਨ ਪਾੜੇ।

ਜਿੱਥੇ ਜਿੱਥੇ ਖੇਡਣ ਲੱਗੇ ਉਹਥੇ ਉਹਥੇ ਸੱਟਾਂ ਪਈਆਂ,
ਹਾਰਾਂ ਤੇ ਉਂਜ ਰੋਂਦਾ ਹੀ ਸੀ, ਜਿੱਤਾਂ ਦੇ ਦਿਨ ਹੋ ਗਏ ਮਾੜੇ।

ਲੇਖਾਂ ਦੇ ਵਿਚ ਛਾਲੇ ਪੈ ਗਏ ਰੂਹ ਦੀ ਗਲ੍ਹ ਅਧੂਰੀ ਰੇ ਪਈ,
ਆਸ ਵਿਊਂਦੇ ਬੁੱਢੜੇ ਹੋ ਗਏ ਸਿਹਰੇ ਬੰਨਦੇ ਬੰਨਦੇ ਲਾੜੇ।

ਮੇਰਿਆਂ ਸਾਹਾਂ ਛਮਾਂ ਫੜ ਕੇ ਮੇਰੇ ਪੈਰੀਂ ਲਾਸਾਂ ਪਾਈਆਂ,
ਡੁੱਬ ਜਾਂਦੇ ਰਹੇ ਡੂੰਘੇ ਸਾਗਰ ਜਿੰਨੇ ਵੀ ਲਹੂ ਕੀਤੇ ਗਾੜ੍ਹੇ।

ਇਸ ਪ੍ਰਿਥਵੀ ਦੀ ਹਰ ਬਸਤੀ ਵਿਚ ਸੁਣਿਆ ਸੀ ਤੇਰਾ ਹੈ ਵਾਸਾ,
ਕਿਸੇ ਨਾ ਤੇਰੇ ਕੋਲ ਪੁਚਾਇਆ ਜਿੰਦ ਨੇ ਤਾਰੇ ਥਾਂ ਥਾਂ ਭਾੜੇ।

## ਸ਼ਬਦ—ਸਵਰ

(ਲੋਕ ਗੀਤਾਂ ਦੀ ਗਾਇਕਾ ਸ੍ਰੀਮਤੀ ਸੁਮਲ ਨੂੰ ਅਰਪਤ)

ਭਾਰਤ ਦੀ ਪ੍ਰਵਾਸੀ ਧੀਏ !
ਰੂਹ ਪ੍ਰਵਾਸੀ ਭਾਰਤ ਦੀਏ !
ਸਵਰ ਤੇਰੇ ਤੇ ਸ਼ਬਦ ਮਿਰੇ ਦੀ
ਜੀਵੇਂ ਮੰਜਲ ਇਕੋ ਹੀ ਏ
ਸ਼ਬਦਾਂ ਨੂੰ ਜਦ ਸਵਰ ਮਿਲਦਾ ਏ
ਕੂੰਜ ਤਿਹਾਈ ਤਾਈਂ ਜੀਕਣ
ਭਰਿਆ ਸੀਤਲ ਸਰ ਮਿਲ ਦਾ ਏ
ਨਦੀਆਂ ਤਾਈਂ ਸਾਗਰ ਜੀਕਣ
ਬਾਜ਼ੂ ਲੰਮੇ ਕਰ ਮਿਲ ਦਾ ਏ
ਮਹਿੰਦੀ ਨੂੰ ਜਿਉਂ ਰੰਗ ਹੈ ਚੜ੍ਹਦਾ
ਨਢੀ ਨੂੰ ਜਿਉਂ ਵਰ ਮਿਲਦਾ ਏ
ਹੁਸਨ ਇਸ਼ਕ ਨੂੰ ਪਾਰ ਝਨਾਂ ਤੋਂ
ਕੱਚੇ ਉਤੇ ਤਰ ਮਿਲਦਾ ਏ
ਸ਼ਬਦਾਂ ਵਿਚ ਸੰਦੇਸ਼ ਨੇ ਹੁੰਦੇ
ਸੋਚਾਂ ਦੇ ਪ੍ਰਵੇਸ਼ ਨੇ ਹੁੰਦੇ
ਸਵਰ ਦੇ ਸੁਹਣੇ ਚੋਗੇ ਪਾ ਕੇ
ਲੋਕ-ਕਚਿਹਰੀ ਪੇਸ਼ ਨੇ ਹੁੰਦੇ
ਸ਼ਬਦ ਚੜ੍ਹਨ ਜਦ ਪੌਣਾਂ ਘੋੜੇ
ਸਵਰ ਵੀ ਨਾਲ ਹਮੇਸ਼ ਨੇ ਹੁੰਦੇ
ਸ਼ਬਦ ਸਵਰ ਦਾ ਮੇਲ ਜਾਂ ਹੁੰਦਾ
ਪਹੁੰਚੇ ਦੇਸ਼ ਵਿਦੇਸ਼ ਨੇ ਹੁੰਦੇ
ਭਾਰਤ ਦੀ ਪ੍ਰਵਾਸੀ ਧੀਏ !
ਰੂਹ ਪ੍ਰਵਾਸੀ ਭਾਰਤ ਦੀਏ !
ਗੀਤ ਮਿਰੇ ਜੋ ਗਾਈ ਜਾਵੇਂ
ਰੁੱਤਾਂ ਦੇ ਪੈਗਾਮ ਸੁਣਾਵੇਂ
ਬੀਬੀ ਰਾਣੀ ਸੱਚ ਆਖਦਾ
ਗੀਤ ਲਾ ਦਿਆਂ ਤੇਰੇ ਨਾਵੇਂ

**ਦਰਸ਼ਨ ਸਿੰਘ ਮਾਸਟਰ**

## ਕੱਲ੍ਹ ਜੋ ਖ਼ੂਨ ਪੂਲਾਂ 'ਚੋਂ ਵਗਿਆ..

**ਇਕਬਾਲ ਰਾਮੂਵਾਲੀਆ**

ਚਿੱਕੜ ਵੀ, ਤਿਲਕਣ ਵੀ ਉਹੀਓ, ਓਵੇਂ ਟੁਟਦੇ ਅੰਗ,
ਕੱਲ੍ਹ ਜੋ ਖ਼ੂਨ ਪੂਲਾਂ 'ਚੋਂ ਵਗਿਆ, ਫੇਰ ਰਿਹਾ ਅੱਜ ਖੰਘ।

ਸਫਰਨਾਮਿਆਂ ਦੇ ਸਫਿਆਂ 'ਤੇ, ਲਹੂ ਲੁਹਾਣ ਇਬਾਰਤ
ਗੱਡੀਆਂ ਵਿਚ ਹੁਣ ਚੜ੍ਹਨ ਨਿਸ਼ਾਨੇ, ਜਾਂ ਛਵੀਆਂ, ਜਾਂ ਬੰਬ।

ਮਸਲੇ ਘਾਹ ਤੇ ਜਾਗ ਰਹੇ ਨੇ, ਲਹੂ ਦੇ ਤਾਜ਼ੇ ਛਿੱਟੇ
ਰਾਤੀਂ ਵੀ ਜ਼ਖਮੀ ਹੋ ਕੇ, ਚੜ੍ਹਿਆ ਹੋਵੇਗਾ ਚੰਦ।

ਕਿਸ ਦੇ ਮੋਢੇ ਲਗਕੇ ਸੜਦੀ ਸਿਖਰ ਦੁਪਹਿਰ ਲੰਘਾਈਏ
ਇਸ਼ਤਿਹਾਰ ਤੋਂ ਜਾਂ ਨਾਅਰੇ ਤੋਂ ਬਚੀ ਨਹੀਂ ਕੋਈ ਕੰਧ।

ਸੜਦਾ ਮੌਸਮ ਠਾਰ ਗਿਆ ਧੁਰ ਤਕ, ਨਿੱਘੀਆਂ ਨਜ਼ਮਾਂ ਨੂੰ,
ਸਾਨੂੰ ਰਾਖ ਬਣਾਈ ਜਾਂਦੀ, ਸਾਡੇ ਘਰ ਦੀ ਠੰਡ।

—●—

### ਪਤੰਗਾਂ ਕੀ ਕਰੋਗੇ

ਪਤੰਗਾਂ ਕੀ ਕਰੋਗੇ, ਜੇ ਹਵਾਵਾਂ ਤੋੜ ਬੈਠੋਗੇ
ਬਿਰਛ ਬੇਕਾਰ ਹੈ ਮਿਤਰੋ, ਜੇ ਛਾਵਾਂ ਤੋੜ ਬੈਠੋਗੇ।

ਸੁਨਹਿਰੀ ਚੂੜੀਆਂ ਛੱਲੇ, ਸਿਰਫ ਡੱਬੀਆਂ 'ਚ ਸਹਿਕਣਗੇ
ਗਵਾ ਆਵੋਂਗੇ ਜੇ ਉਂਗਲਾਂ ਤੇ ਬਾਹਵਾਂ ਤੋੜ ਬੈਠੋਗੇ।

ਆਪਣੇ ਹੀ ਲਹੂ ਉਤੇ, ਤੁਸੀਂ ਤਿਲਕੋਗੇ ਮੁੜ ਮੁੜ ਕੇ
ਹਵਾ ਵਿਚ ਤੁਰਦਿਆਂ ਹੀ ਜੇ ਖੜਾਵਾਂ ਤੋੜ ਬੈਠੋਗੇ।

ਰੇਤ ਵਿਚ ਹੀ ਘੜਾ ਪੱਕਾ ਧੋਖੇ ਦੇਵੇਗਾ ਸੋਹਣੀ ਨੂੰ
ਜੇ ਮੌਸਮ ਤੇ ਖ਼ਫਾ ਹੋ ਕੇ, ਝਨਾਵਾਂ ਤੋੜ ਬੈਠੋਗੇ।

ਪੰਨਾ।੨ਦੀ ਬਾਕੀ

ਬਾਈ ਨੂੰ ਅਪਰੇਸ਼ਨ ਤੋਂ ਬਾਦ ਲਗਾਤਾਰ ਉਲਟੀ ਤੇ ਤੇਜ਼ ਜਲਣ ਦੀ ਸ਼ਿਕਾਇਤ ਸੀ। ਬਾਰ ਬਾਰ ਕਹਿਣ ਤੇ ਵੀ ਕੋਈ ਉਸਨੂੰ ਸੰਭਾਲਣ ਨਹੀਂ ਆਇਆ। ਇਸ ਅਪਰੇਸ਼ਨ ਅਥਵਾ ਮੌਤ ਦਾ ਪ੍ਰੇਰਕ ਪਟਵਾਰੀ ਵੀ ਸਦਮਾ ਖਾ ਗਿਆ ਤੇ ਦਿਲ ਦਾ ਦੌਰਾ ਪੈਣ ਨਾਲ ਮਹੀਨਾ ਭਰ ਹਸਪਤਾਲ 'ਚ ਰਿਹਾ। ਪ੍ਰਸ਼ਾਸ਼ਨ ਨੇ ਇਸ ਮੌਤ ਦੀ ਘਟਨਾ ਨੂੰ ਦਬਾਉਣ ਦਾ ਪੂਰਾ ਯਤਨ ਕੀਤਾ।

ਨਾਥ ਦਵਾਰਾ ਤਹਿਸੀਲ ਦੇ ਹੋਰ ਪਿੰਡ ਅਕੋਦੜਾ ਦੀ ਇਕ ਹੋਰ ਘਟਨਾ ਉਪਰੋਕਤ ਨਸਬੰਦੀ ਟੀਚੇ ਨੂੰ ਪੂਰਾ ਕਰਨ ਦੀਆਂ ਗੈਰ ਮਨੁੱਖੀ ਕੋਸ਼ਿਸ਼ਾਂ ਨੂੰ ਰੂਪਮਾਨ ਕਰਦੀ ਹੈ। ਉਥੇ ਤਲਾਅ ਤੇ ਚਲ ਰਹੀ ਰਾਹਤ ਯੋਜਨਾ ਤੇ ਮਜ਼ਦੂਰੀ ਕਰ ਰਹੀ ਇਕ 50 ਸਾਲਾ ਵਿਧਵਾ ਔਰਤ ( ਸੀਖੀ ਬਾਈ) ਦੀ ਜਬਰੀ ਨਸਬੰਦੀ ਕਰ ਦਿੱਤੀ ਗਈ ਰਿਕਾਰਡ ਵਿਚ ਉਸਦੀ ਉਮਰ 35 ਸਾਲ ਦਰਸਾਈ ਗਈ। ਸੂਤਰਾਂ ਤੋਂ ਪਤਾ ਲੱਗਾ ਕਿ ਉਸਨੂੰ ਵਿਧਵਾ ਹੋਈ ਨੂੰ 20 ਸਾਲ ਹੋ ਗਏ ਹਨ।

ਕਾਲ ਰਾਹਤ ਯੋਜਨਾਵਾਂ ਵਿਚ ਮਜ਼ਦੂਰੀ ਦੇਣ ਲਈ ਨਸਬੰਦੀ ਕਾਰਡ ਪੂਰਵ ਸ਼ਰਤ ਰੱਖੀ ਗਈ ਹੈ। ਹੈਂਡ ਪੰਪ ਤੋਂ ਲੈ ਕੇ ਤਲਾ ਤਕ ਦੀ ਮਜ਼ਦੂਰੀ, ਸੜਕ ਤੇ ਰਾਹਤ ਯੋਜਨਾਵਾਂ ਕੁੱਝ ਵੀ ਮੰਗਣ ਤੇ ਨਸਬੰਦੀ ਦੀ ਪੇਸ਼ਕਸ਼ ਕੀਤੀ ਜਾਂਦੀ ਹੈ। ਪਿੰਡਾਂ ਦੇ ਲੋਕ ਇਸ ਨਸਬੰਦੀ ਦੀ ਧੱਕੇਸ਼ਾਹੀ ਤੋਂ ਏਨਾ ਡਰੇ ਹੋਏ ਹਨ ਉਸ ਸਮੇਂ ਦੇਖਣ ਨੂੰ ਮਿਲਿਆ, ਜਦੋਂ ਕੁੰਡਾ ਪਿੰਡ ਵਿਚ ਖੁਦਾਣ ਤੇ ਕੰਮ ਕਰਦੇ ਮਜ਼ਦੂਰ 50 ਆਦਮੀ ਜੀਪ ਦੀ ਆਵਾਜ਼ ਸੁਣ ਕੇ ਦੂਰ ਪਹਾੜੀਆਂ ਵਿਚ ਭੱਜ ਗਏ। ਪੁੱਛਣ ਤੇ ਪਤਾ ਲੱਗਾ ਕਿ ਇਹ ਨਸਬੰਦੀ ਤੋਂ ਡਰਦੇ ਮਾਰੇ ਭੱਜੇ ਹਨ।

ਸਰਪੰਚਾਂ ਨੂੰ ਪੰਚਾਇਤ ਪੱਧਰ ਤੇ ਕੋਟੇ ਦਿਤੇ ਗਏ ਹਨ। ਉਨ੍ਹਾਂ ਨੂੰ ਪੂਰਾ ਕਰਨ ਤੇ ਉਸੇ ਅਨੁਪਾਤ ਨਾਲ ਰਾਹਤ ਯੋਜਨਾਵਾਂ ਦੀ ਮਨਜ਼ੂਰੀ ਦਿਤੀ ਜਾਂਦੀ ਹੈ। ਨਸਬੰਦੀ ਦੇ ਸਹਿਮ ਨਾਲ ਸਰਕਾਰੀ ਕਰਮਚਾਰੀ ਬਹੁਤ ਬੁਰੀ ਤਰ੍ਹਾਂ ਪ੍ਰੇਸ਼ਾਨ ਹਨ। ਅਧਿਆਪਕਾਂ ਨੂੰ ਰੋਜ਼ ਹੀ ਵਿਕਾਸ ਅਧਿਕਾਰੀਆਂ ਦੁਆਰਾ ਧਮਕੀ ਭਰੇ ਪੱਤਰ ਮਿਲ ਰਹੇ ਹਨ। ਕੇਸ ਨਾ ਲਿਆਉਣ ਤੇ ਤਨਖਾਹ ਰੋਕਣਾ, ਛੁੱਟੀ ਨਾ ਦੇਣਾ ਤੇ ਬਦਲੀ ਆਦਿ ਸਜ਼ਾਵਾਂ ਹਨ। ਵਡਗਾਂਵ ਪੰਚਾਇਤ ਸੰਮਤੀ ਵਿਚ ਤਾਂ 20 ਅਧਿਆਪਕ ਨੌਕਰੀ ਛੱਡ ਕੇ ਚਲੇ ਗਏ ਹਨ। ਵਿਕਾਸ ਅਧਿਕਾਰੀ ਕਹਿੰਦੇ ਹਨ "ਸਕੂਲ ਚਲਾਉਣਾ ਜ਼ਰੂਰੀ ਨਹੀਂ ਕੌਮੀ ਪ੍ਰੋਗਰਾਮ ਜ਼ਰੂਰੀ ਹੈ" ਸਕੂਲ ਬੰਦ ਪਏ ਹਨ। ਅਧਿਆਪਕ ਭਟਕਦੇ ਫਿਰਦੇ ਹਨ। ਵਿਦਿਆਰਥੀ ਅਵਾਰਾ ਹੋ ਰਹੇ ਹਨ ਫਿਰ ਉਨ੍ਹਾਂ ਦੀ ਅਖੌਤੀ ਪ੍ਰੀਖਿਆ ਲੈ ਲਈ ਜਾਊਗੀ ਤੇ ਨਾਂ ਅਗਲੀ ਕਲਾਸ ਦੇ ਰਜਿਸਟਰ ਤੇ ਚੜ੍ਹਾ ਦਿੱਤੇ ਜਾਣਗੇ।

ਦਰਅਸਲ, ਪਰਿਵਾਰ ਨਿਯੋਜਨ ਪ੍ਰੋਗਰਾਮ ਦੇ ਸੰਚਾਲਣ ਦੁਆਰਾ ਸਰਕਾਰ ਕੁਦਰਤੀ ਆਫਤਾਂ ਵਿਚ ਘਿਰੇ ਬੇ ਸਹਾਰਾ ਪੇਂਡੂ ਗਰੀਬਾਂ ਨਾਲ ਜਾਨਵਰਾਂ ਵਰਗਾ ਸਲੂਕ ਕਰ ਰਹੀ ਹੈ। ਇਹ ਘੋਰ ਗੈਰ-ਇਨਸਾਨੀਅਤ ਤੇ ਦਰਦਹੀਨਤਾ ਦੀ ਜਿਉਂਦੀ ਜਾਗਦੀ ਮਿਸਾਲ ਹੈ। ਜਿਸਨੂੰ "ਜਨਤਾ ਦੀ ਸਰਕਾਰ ਪੇਸ਼ ਕਰ ਰਹੀ ਹੈ।"

ਪੰਨਾ ੧੧ ਦੀ ਬਾਕੀ

ਪੰਜਾਬ ਵਿਚ ਹਿੰਸਕ ਕਾਰਵਾਈਆਂ ਕਾਰਨ ਪੈਦਾ ਹੋਏ ਅਣਸੁਖਾਵੇਂ ਮਾਹੌਲ ਦਾ ਜ਼ਿਆਦਾ ਕਰਕੇ ਬਟਾਲੇ ਦੀ ਸਨਅਤ ਤੇ ਹੀ ਅਸਰ ਪਿਆ ਹੈ। ਬਟਾਲਾ ਜੋ ਗੜਬੜ ਕਰਾਰ ਜ਼ਿਲਾ ਗੁਰਦਾਸਪੁਰ ਦਾ ਪ੍ਰਮੁਖ ਸਨਅਤੀ ਸ਼ਹਿਰ ਹੈ ਅਤੇ ਜਿਥੋਂ ਦੀ ਤਿਆਰ ਕੀਤੀ ਹਰ ਪ੍ਰਕਾਰ ਦੀ ਮਸ਼ੀਨਰੀ ਵਿਦੇਸ਼ਾਂ ਅਤੇ ਦੇਸ਼ ਵਿਚ ਵਿਕਦੀ ਰਹੀ ਹੈ ਅਤੇ ਇਸ ਸ਼ਹਿਰ ਦੀ ਤਿਆਰ ਮਸ਼ੀਨਰੀ ਨੂੰ ਵਪਾਰੀ ਪਹਿਲ ਦੇ ਆਧਾਰ ਤੇ ਪਸੰਦ ਕਰਦੇ ਸਨ ਅੱਜ ਉਹ ਵੀ ਵਪਾਰੀ ਬਟਾਲੇ ਅੰਦਰ ਦਾਖਲ ਹੋਣ ਲਈ ਤਿਆਰ ਨਹੀਂ ਅਤੇ ਚਿੱਠੀ ਪੱਤਰ ਰਾਹੀਂ ਹੀ ਵਪਾਰ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਬਟਾਲੇ ਵਿਚ ਛੋਟੀਆਂ ਅਤੇ ਵੱਡੀਆਂ ਕੁਲ ਮਿਲਾ ਕੇ ਇਕ ਹਜ਼ਾਰ ਤੋਂ ਵੀ ਵੱਧ ਸਨਅਤਾਂ ਹਨ, ਜਿਹਨਾਂ ਵਿਚ ਲਗਪਗ ਵੀਹ ਹਜ਼ਾਰ ਮਜ਼ਦੂਰ ਕੰਮ ਕਰਕੇ ਰੋਟੀ ਕਮਾਉਂਦੇ ਹਨ। ਇਥੋਂ ਹਰ ਮਹੀਨੇ ਲਗਪਗ ਦੋ ਕਰੋੜ ਦੀ ਮਸ਼ੀਨਰੀ ਤਿਆਰ ਹੋ ਕੇ ਵਿਕਦੀ ਸੀ ਪਰ ਅੱਜ ਹਾਲਤ ਇਹ ਹੋ ਗਈ ਹੈ ਕਿ ਇਹ ਕਾਰਖਾਨੇਦਾਰ ਬੈਂਕਾਂ ਪਾਸੋਂ ਲਏ ਕਰਜ਼ੇ ਵੀ ਵਾਪਸ ਨਹੀਂ ਕਰ ਸਕਦੇ ਅਤੇ ਬੈਂਕ ਵੀ ਹੋਰ ਕਰਜ਼ਾ ਨਹੀਂ ਦੇ ਰਹੇ ਜਿਸ ਕਾਰਨ ਇਹ ਯੂਨਿਟ ਬੰਦ ਹੋ ਰਹੇ ਹਨ। ਅਜਿਹੇ ਹਾਲਤ ਵਿਚ ਹੁਣ ਤਕ ਪੰਜਾਹ ਫੀਸਦੀ ਤੋਂ ਵੱਧ ਯੂਨਿਟ ਬੰਦ ਹੋ ਗਏ ਹਨ ਜਾਂ ਹੋ ਰਹੇ ਹਨ। ਜਿਹੜੇ ਕੋਈ ਮਾੜੇ ਮੋਟੇ ਚਲਦੇ ਹਨ ਉਹ ਵੀ ਬੰਦ ਹੋਇਆਂ ਵਰਗੇ ਹਨ।

ਤੁਰਦੇ ਰਹੀਏ ਅਸੀਂ ਤਾਂ ਠੇਡੇ ਖਾ ਕੇ ਨਿੱਤ,
ਕਿਉਂ ਪੈਰਾਂ ਵਲ ਦੇਖ ਕੇ ਰੋਵੇ ਨਚਦਾ ਮੋਰ।
ਆਪਣੇ ਸਿਰ ਦੀ ਛਾਂ ਹੀ ਆਖਰ ਆਈ ਕੰਮ,

ਨਾ ਕੋਈ ਆਪਣਾ ਅਮਲਤਾਸ ਨਾ ਆਪਣਾ ਗੁਲਮੋਹਰ।
ਜ਼ਿੰਦਗੀ ਵਿਚ ਲੰਘੇ ਇਸ ਤਰਾਂ ਜਿਉਂ ਨੇਰ੍ਹੇ ਦੀ ਵਾਟ,
ਫਿਰ ਵੀ ਅੱਖਾਂ ਵਿਚ ਰਹੇ ਸੂਰਜ ਦੀ ਲਿਸ਼ਕੋਰ।

# ਪੰਜਾਬ ਦੇ ਲੋਕ ਗਾਇਕ

ਰਣਜੀਤ ਸਿੰਘ

ਪੰਜਾਬ ਇਸ ਵੇਲੇ ਇਕ ਨਾਜ਼ਕ ਦੌਰ ਵਿਚੋਂ ਗੁਜ਼ਰ ਰਿਹਾ ਹੈ। ਪੰਜਾਬ ਦੀ ਮੌਜੂਦਾ ਸਥਿਤੀ ਹੁਣ ਭਾਵੇਂ ਇਕ ਗੰਭੀਰ ਰਾਜਨੀਤਕ ਸਮੱਸਿਆ ਬਣ ਗਈ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਵਰਤਮਾਨ ਸਮੱਸਿਆ ਦਾ ਹੱਲ ਰਾਜਸੀ ਪੱਧਰ 'ਤੇ ਕੇਂਦਰੀ ਸਰਕਾਰ ਹੀ ਕਰ ਸਕਦੀ ਹੈ ਪ੍ਰੰਤੂ ਇਸ ਬਾਰੇ ਲੋੜੀਂਦੀ ਜਾਣਕਾਰੀ ਦੇਣ ਅਤੇ ਢੁਕਵਾਂ ਮਾਹੌਲ ਪੈਦਾ ਕਰਨ ਵਿਚ ਗੈਰ ਸਿਆਸੀ ਬੰਦੇ ਵੱਧ ਯੋਗਦਾਨ ਪਾ ਸਕਦੇ ਹਨ। ਕੌਮੀ ਏਕਤਾ ਅਤੇ ਸਦਭਾਵਨਾ ਲਈ ਕੀਤੇ ਜਾ ਰਹੇ ਯਤਨਾਂ ਵਿਚ ਸਭ ਤੋਂ ਅਹਿਮ ਹਿਸਾ ਸਾਡੇ ਕਲਾਕਾਰ ਪਾ ਸਕਦੇ ਹਨ। ਕਲਾਕਾਰਾਂ ਵਿਚੋਂ ਵੀ ਲੋਕ ਗਾਇਕ ਬਹੁਤ ਚੰਗਾ ਵਸੀਲਾ ਸਿੱਧ ਹੋ ਸਕਦੇ ਹਨ। ਇਨ੍ਹਾਂ ਕਲਾਕਾਰਾਂ ਦੀਆਂ ਜੜ੍ਹਾਂ ਲੋਕਾਂ ਵਿਚ ਹਨ। ਜਿੱਥੇ ਇਹ ਲੋਕਾਂ ਦੀ ਨਬਜ਼ ਪਛਾਣਦੇ ਹਨ ਉਥੇ ਲੋਕ ਵੀ ਇਨ੍ਹਾਂ ਨੂੰ ਆਪਣੇ ਚੌਗਿਰਦੇ ਦਾ ਇਕ ਅੰਗ ਸਮਝਦੇ ਹਨ। ਇਹ ਆਪੋ ਵਿਚਲੀ ਅਪਣੱਤ ਮਨਪਰਚਾਵੇ ਦੇ ਨਾਲ ਨਾਲ ਲੋੜੀਂਦਾ ਸੰਦੇਸ਼ ਪਹੁੰਚਾਣ ਵਿਚ ਵੀ ਸਹਾਈ ਹੋ ਸਕਦੇ ਹਨ।

## ਮੌਜੂਦਾ ਸਥਿਤੀ ਤੇ ਲੋਕ ਗਾਇਕ

ਪੇਂਡੂ ਨੌਜਵਾਨਾਂ ਵਿਚ ਬੇਰੋਜ਼ਗਾਰੀ ਮੌਜੂਦਾ ਸਥਿਤੀ ਦਾ ਸਭ ਤੋਂ ਅਹਿਮ ਆਰਥਿਕ ਕਾਰਨ ਹੈ। ਸਮਾਜਕ ਕਾਰਨਾਂ ਵਿਚੋਂ ਪਿੰਡਾਂ ਵਿਚ ਮਨੋਰੰਜਨ ਦੇ ਵਸੀਲਿਆਂ ਦੀ ਘਾਟ ਵੀ ਅਹਿਮ ਹੈ। ਸਮੇਂ ਅਤੇ ਹਾਲਾਤ ਦਾਂ ਸਤਾਇਆ ਨੌਜਵਾਨ ਜਾਂ ਕੁਰਾਹੇ ਪੈਂਦਾ ਹੈ ਜਾਂ ਧਰਮ ਦੀ ਸ਼ਰਨ ਲੈ ਕੇ ਸਥਿਤੀ ਦੇ ਸੁਧਾਰ ਲਈ ਸੰਘਰਸ਼ ਕਰਨਾ ਸ਼ੁਰੂ ਕਰ ਦਿੰਦਾ ਹੈ। ਸਮੇਂ ਦੀ ਲੋੜ ਹੈ ਕਿ ਮੌਜੂਦਾ ਸੰਘਰਸ਼ ਦੇ ਕਾਰਨਾਂ ਦੀ ਘੋਖ ਕਰ ਕੇ ਉਨ੍ਹਾਂ ਦੇ ਲੋੜੀਂਦੇ ਹੱਲ ਲੱਭੇ ਜਾਣ ਅਤੇ ਨੌਜਵਾਨਾਂ ਨੂੰ ਭਰੋਸੇ ਵਿਚ ਲਿਆ ਜਾਵੇ।

ਸਾਡੇ ਪਿੰਡਾਂ ਅਤੇ ਪਿੰਡ ਵਾਸੀਆਂ ਦੀ ਸਥਿਤੀ ਅਜਿਹੀ ਹੈ ਕਿ ਆਧੁਨਿਕ ਸੰਚਾਰ ਸਾਧਨਾਂ ਦੀ ਪਹੁੰਚ ਸਾਰੀ ਵਸੋਂ ਤੀਕ ਨਹੀਂ ਹੋ ਸਕਦੀ। ਉਂਝ ਵੀ ਇਨ੍ਹਾਂ ਸਾਧਨਾਂ ਵਿਚ ਨੇੜੇ ਦਾ ਰਿਸ਼ਤਾ ਅਤੇ ਰਲ ਬੈਠਣ ਵਾਲੀ ਗੱਲ ਨਹੀਂ ਹੁੰਦੀ। ਇਸ ਕਰਕੇ ਅਲੋਪ ਹੋ ਰਹੇ ਮਨੋਰੰਜਨ ਦੇ ਪੇਂਡੂ ਸਾਧਨਾਂ ਨੂੰ ਮੁੜ ਸੁਰਜੀਤ ਕਰਨ ਦੀ ਲੋੜ ਹੈ। ਮਨੋਰੰਜਨ ਰੂਹ ਦੀ ਖੁਰਾਕ ਹੈ। ਪਿੰਡਾਂ ਦੇ ਲੋਕਾਂ ਨੂੰ ਔਖਾ ਜਿਸਮਾਨੀ ਕੰਮ ਕਰਨਾ ਪੈਂਦਾ ਹੈ। ਸਾਰਾ ਦਿਨ ਮਿਹਨਤ ਕਰ ਕੇ ਥਕੇਵਾਂ ਦੂਰ ਕਰਨ ਲਈ ਮਨੋਰੰਜਨ ਦੀ ਲੋੜ ਪੈਂਦੀ ਹੈ। ਇਸੇ ਲੋੜ ਦੀ ਪੂਰਤੀ ਲਈ ਲੋਕ ਗੀਤ, ਲੋਕ ਨਾਚ ਅਤੇ ਲੋਕ ਕਹਾਣੀਆਂ ਦਾ ਨਿਰਮਾਣ ਹੋਇਆ। ਮਨੁੱਖ ਨੇ ਜਦੋਂ ਤੋਂ ਸਮਾਜਕ ਜੀਵਨ ਜੀਉਣਾ ਸ਼ੁਰੂ ਕੀਤਾ ਉਦੋਂ ਤੋਂ ਹੀ ਉਹ ਆਪਣੀ ਖੁਸ਼ੀ ਤੇ ਗਮੀ ਦਾ ਪ੍ਰਗਟਾਵਾ ਆਪਣੇ ਭਾਈਚਾਰੇ ਨਾਲ ਰਲ ਕੇ ਲੋਕ-ਗੀਤਾਂ, ਨਾਚਾਂ ਜਾਂ ਕਹਾਣੀਆਂ ਰਾਹੀਂ ਕਰਦਾ ਆ ਰਿਹਾ ਹੈ। ਇਨ੍ਹਾਂ ਰਾਹੀਂ ਨਿਰਾ ਮਨੋਰੰਜਨ ਜਾਂ ਮਨ ਦੇ ਭਾਵਾਂ ਦਾ ਪ੍ਰਗਟਾਵਾ ਹੀ ਨਹੀਂ ਸੀ ਹੁੰਦਾ ਸਗੋਂ ਗਿਆਨ ਅਤੇ ਵਿਦਿਆ ਦਾ ਪਸਾਰ ਵੀ ਹੁੰਦਾ ਸੀ। ਲੋਕਾਂ ਨੂੰ ਸੁਚੱਜੇ ਜੀਵਨ ਨੂੰ ਜੀਉਣ ਲਈ ਪ੍ਰੇਰਨਾ ਵੀ ਮਿਲਦੀ ਸੀ। ਸਰਦੀਆਂ ਵਿਚ ਰਾਤ ਨੂੰ ਧੂਣੀ ਦੇ ਦੁਆਲੇ ਅਤੇ ਗਰਮੀਆਂ ਵਿਚ ਕਿਸੇ ਸੰਘਣੀ ਛਾਂ ਵਾਲੇ ਰੁੱਖ ਹੇਠਾਂ ਢਾਣੀਆਂ ਜੁੜਦੀਆਂ ਸਨ। ਇਸੇ ਤਰ੍ਹਾਂ ਔਰਤਾਂ ਸਰਦੀਆਂ ਵਿਚ ਤ੍ਰਿੰਝਣਾਂ ਰਾਹੀਂ ਅਤੇ ਗਰਮੀਆਂ ਵਿਚ ਪੀਘਾਂ ਝੂਟ ਆਪਣਾ ਮਨੋਰੰਜਨ ਕਰਦੀਆਂ ਸਨ। ਇੱਥੇ ਵੀ ਗੀਤਾਂ ਅਤੇ ਕਹਾਣੀਆਂ ਦਾ ਦੌਰ ਚਲਦਾ ਸੀ। ਜਿਨ੍ਹਾਂ ਨੂੰ ਅੱਖਰੀ ਗਿਆਨ ਦੀ ਸੂਝ ਹੁੰਦੀ ਸੀ ਉਹ ਆਪਣੀ ਮਧੁਰ ਆਵਾਜ਼ ਵਿਚ ਕਿੱਸੇ ਪੜ੍ਹ ਕੇ ਸੁਣਾਉਂਦੇ ਸਨ। ਇਨ੍ਹਾਂ ਕਿੱਸਿਆਂ ਵਿਚ ਪ੍ਰੀਤ ਕਹਾਣੀਆਂ, ਸੂਰਬੀਰਾਂ ਦੇ ਕਾਰਨਾਮੇ ਜਾਂ ਜੀਵਨ ਜਾਚ ਹੁੰਦੀ ਧਾਰਮਿਕ ਬਿਰਤੀ ਵਾਲੇ ਕੁਝ ਕੁ ਸੁਲਝੇ ਹੋਏ ਵਿਅਕਤੀ ਕਥਾ ਕਰਦੇ ਸਨ

ਖਾਸ ਖਾਸ ਮੌਕਿਆਂ 'ਤੇ ਮਾਣਤਾ ਪ੍ਰਾਪਤ ਟੋਲੀਆਂ ਨੂੰ ਲੋਕਾਂ ਦੇ ਮਨਪ੍ਰਚਾਵੇ ਲਈ ਬੁਲਾਇਆ ਜਾਂਦਾ ਸੀ। ਸ਼ਾਇਦ ਹੀ ਕੋਈ ਅਜਿਹਾ ਵਿਆਹ ਸ਼ਾਦੀ ਦਾ ਮੌਕਾ ਹੋਵੇਗਾ ਜਿਸ ਵਿਚ ਕਿਸੇ ਟੋਲੀ ਨੂੰ ਨਾ ਸੱਦਿਆ ਜਾਵੇ। ਉਂਜ ਵੀ ਇਹ ਕਲਾਕਾਰ ਪਿੰਡੋਂ ਪਿੰਡ ਘੁੰਮ ਕੇ ਲੋਕਾਂ ਦਾ ਮਨੋਰੰਜਨ ਕਰਦੇ ਫਿਰਦੇ ਸਨ। ਇਨ੍ਹਾਂ ਦੀਆਂ ਕੋਈ ਵਿਸ਼ੇਸ਼ ਮੰਗਾਂ ਵੀ ਨਹੀਂ ਸਨ ਹੁੰਦੀਆਂ। ਪਿੰਡ ਵਾਲੇ ਕਲਾਕਾਰਾਂ ਦੀ ਰੋਟੀ ਅਤੇ ਰਿਹਾਇਸ਼ ਦਾ ਪ੍ਰਬੰਧ ਕਰ ਦਿੰਦੇ ਸਨ। ਰਹਿਣ ਲਈ ਧਰਮਸ਼ਾਲਾ ਜਾਂ ਕਿਸੇ ਦੀ ਹਵੇਲੀ ਵਿਚ ਕਮਰਾ ਦੇਦਿੱਤਾ ਜਾਂਦਾ ਸੀ ਅਤੇ ਰੋਟੀ ਲਈ ਘਰਾਂ ਵਿਚੋਂ ਰਾਸ਼ਨ ਇਕੱਠਾ ਕਰ ਲਿਆ ਜਾਂਦਾ ਸੀ। ਪੈਸੇ ਦੀ ਕੋਈ ਮੰਗ ਨਹੀਂ ਸੀ ਹੁੰਦੀ। ਖੁਸ਼ ਹੋ ਕੇ ਲੋਕਾਂ ਜਿਹੜੀ ਵੇਲ ਕਰਵਾ ਦਿੱਤੀ ਬਸ ਉਸ ਨਾਲ ਸੰਤੋਖ ਕਰ ਲਿਆ।

## ਆਧੁਨਿਕਤਾ ਦੇ ਪ੍ਰਭਾਵ

ਆਧੁਨਿਕ ਸੰਚਾਰ ਸਾਧਨਾਂ ਅਤੇ ਆਧੁਨਿਕਤਾ ਦੇ ਪ੍ਰਭਾਵ ਕਾਰਨ ਰਵਾਇਤੀ ਮਨੋਰੰਜਨ ਦੇ ਸਾਧਨ ਅਲੋਪ ਹੋ ਰਹੇ ਹਨ। ਬਹੁਤ ਘੱਟ ਰਵਾਇਤੀ ਕਲਾਕਾਰਾਂ ਦੀਆਂ ਟੋਲੀਆਂ ਰਹਿ ਗਈਆਂ ਹਨ। ਲੋਕਾਂ ਵਿਚ ਵੀ ਰਲ ਬੈਠ ਕੇ ਹੱਸਣ ਖੇਡਣ ਦਾ ਸ਼ੌਕ ਘਟ ਰਿਹਾ ਹੈ। ਲਾਉਡਸਪੀਕਰਾਂ ਨੇ ਰਹਿੰਦੀ ਕਸਰ ਪੂਰੀ ਕਰ ਦਿੱਤੀ ਹੈ। ਹਰ ਖੁਸ਼ੀ ਜਾਂ ਗਮੀ ਦੇ ਮੌਕੇ ਉਤੇ ਇਸ ਰਾਹੀਂ ਗ੍ਰਾਮੋਫੋਨ ਰੀਕਾਰਡ ਵਜਾ ਕੇ ਹੀ ਕੰਮ ਸਾਰ ਲਿਆ ਜਾਂਦਾ ਹੈ। ਵਿਆਹ ਸ਼ਾਦੀਆਂ ਵਿਚ ਔਰਤਾਂ ਦੇ ਨੱਚਣ ਗਾਉਣ ਦੇ ਮੌਕੇ ਵੀ ਘਟ ਗਏ ਹਨ। ਜੇ ਕਰ ਇਹੋ ਹਾਲ ਰਿਹਾ ਤਾਂ ਲੋਕ ਗੀਤ, ਲੋਕ ਨਾਚ ਅਤੇ ਮਨੋਰੰਜਨ ਦੇ ਰਵਾਇਤੀ ਸਾਧਨ ਪਿੰਡਾਂ ਵਿਚੋਂ ਬਿਲਕੁਲ ਹੀ ਅਲੋਪ ਹੋ ਜਾਣਗੇ। ਰਵਾਇਤੀ ਮਨੋਰੰਜਨ ਸਾਧਨਾਂ ਦੇ ਅਲੋਪ ਹੋਣ ਨਾਲ ਪੇਂਡੂ ਲੋਕਾਂ ਦੇ ਜੀਵਨ ਵਿਚ ਇਕ ਖਲਾਅ ਜਿਹਾ ਆ ਗਿਆ ਹੈ। ਇਨ੍ਹਾਂ ਦੀ ਥਾਂ ਲੈਣ ਲਈ ਹੋਰ ਕੋਈ ਸਾਧਨ ਪ੍ਰਾਪਤ ਨਹੀਂ ਹਨ,



ਲੁਧਿਆਣਾ ਦੇ ਅੱਡੇ ਸਾਹਮਣੇ ਲੋਕ ਗਾਇਕਾਂ ਦੇ ਚੁਬਾਰੇ



ਯਮਲਾ ਜੱਟ ਅਤੇ ਆਲਮ ਲੁਹਾਰ

ਇਸ ਕਰ ਕੇ ਜੀਵਨ ਵਿਚ ਖੁਸ਼ਕੀ ਅਤੇ ਅਕੇਵਾਂ ਵਧ ਰਿਹਾ ਹੈ। ਮਨੋਰੰਜਨ ਦੇ ਹੋਰ ਸਾਧਨਾਂ ਦੀ ਘਾਟ ਕਾਰਨ ਆਬਾਦੀ ਵੀ ਵਧ ਰਹੀ ਹੈ। ਰਵਾਇਤੀ ਸਾਧਨ ਨਿਰਾ ਮਨੋਰੰਜਨ ਹੀ ਨਹੀਂ ਕਰਦੇ ਸਗੋਂ ਗਿਆਨ ਅਤੇ ਵਿਦਿਆ ਦਾ ਵਸੀਲਾ ਵੀ ਸਨ। ਲੋਕਾਂ ਨੂੰ ਨੈਤਿਕ ਸਿੱਖਿਆ ਮਿਲਦੀ ਸੀ। ਹੁਣ ਇਸ ਦੀ ਘਾਟ ਮਹਿਸੂਸ ਹੋ ਰਹੀ ਹੈ। ਨੈਤਿਕ ਕਦਰਾਂ, ਕੀਮਤਾਂ ਟੁੱਟ ਰਹੀਆਂ ਹਨ ਅਤੇ ਝਗੜੇ ਫਸਾਦ ਵਧ ਰਹੇ ਹਨ।

## ਮਨੋਰੰਜਨ ਦੇ ਸਾਧਨ

ਮਨੋਰੰਜਨ ਦੇ ਮੁੱਖ ਸਾਧਨਾਂ ਵਿਚ ਲੋਕ ਗਾਇਕੀ ਹੀ ਪ੍ਰਧਾਨ ਰਹੀ ਹੈ ਲੋਕ ਗਾਇਕੀ ਦੇ ਵੱਖੋ ਵੱਖਰੇ ਰੂਪਾਂ ਬਾਰੇ ਇਥੇ ਚਰਚਾ ਕਰਨੀ ਮੁਨਾਸਬ ਹੋਵੇਗੀ ਤਾਂ ਜੋ ਇਹ ਵੇਖਿਆ ਜਾ ਸਕੇ ਕਿ ਇਹ ਸਾਧਨ ਮੌਜੂਦਾ ਸਥਿਤੀ ਵਿਚ ਕਿਹੜੀ ਭੂਮਿਕਾ ਨਿਭਾ ਸਕਦੇ ਹਨ।

## ਨਕਲੀਏ

ਨਕਲੀਏ ਤੋਂ ਭਾਵ ਹੈ ਨਕਲਾਂ ਲਾਉਣ ਵਾਲੇ। ਇਹ ਕਲਾਕਾਰ ਹਰ ਤਰ੍ਹਾਂ ਦੇ ਕਿਰਦਾਰ ਦੀਆਂ ਨਕਲਾਂ ਉਤਾਰ ਕੇ ਲੋਕਾਂ ਦੇ ਮਨ ਪ੍ਰਚਾਵੇ ਕਰਦੇ ਹਨ। ਇਹ ਕਲਾ ਬਹੁਤ ਕਰ ਕੇ ਮਰਾਸੀ ਜ਼ਾਤ ਕੋਲ ਹੀ ਰਹੀ ਹੈ। ਮਰਾਸੀ ਮਖੌਲ ਕਰਨ ਅਤੇ ਲੋਕਾਂ ਨੂੰ ਹਸਾਉਣ ਵਿਚ ਮਾਹਿਰ ਮੰਨੇ ਜਾਂਦੇ ਹਨ। ਨਕਲੀਆਂ ਦੀ ਟੋਲੀ ਵਿਚ ਇਕ ਦੋ ਸੁਨੱਖੇ ਮੁੰਡੇ, ਕੁੜੀਆਂ ਦੇ ਕੱਪੜੇ ਪਾ ਕੇ ਨੱਚਣ ਦਾ ਕੰਮ ਕਰਦੇ ਹਨ। ਇਕ ਮਸਖਰਾ ਹੁੰਦਾ ਹੈ ਦੂਜਾ ਉਸ ਤੋਂ ਸਵਾਲ ਪੁੱਛਣ ਵਾਲਾ ਅਤੇ ਕੁਝ ਸਾਜ਼ਿੰਦੇ ਹੁੰਦੇ ਹਨ। ਮਸਖਰੇ ਕੋਲੋਂ ਪੁੱਛੇ ਜਾਣ ਵਾਲੇ ਹਰ ਸਵਾਲ ਦਾ ਪੁੱਠਾ ਹੀ ਉਤਰ ਸੁਣ ਕੇ ਲੋਕੀਂ ਹੱਸਦੇ ਹਨ ਅਤੇ ਸਵਾਲ ਪੁੱਛਣ ਵਾਲਾ ਉਸ ਦੇ ਇਕ ਗੱਤੇ ਜਾਂ ਚਮੜੇ ਦਾ ਬਣਿਆ ਹੋਇਆ ਤਮਾਚਾ ਮਾਰਦਾ ਹੈ। ਇਨ੍ਹਾਂ ਦੇ ਪ੍ਰੋਗਰਾਮਾਂ ਵਿਚ ਲੋਕ ਕਹਾਣੀਆਂ ਉਤੇ ਆਧਾਰਤ ਨਾਚ, ਗੀਤ ਅਤੇ ਨਕਲਾਂ ਹੁੰਦੀਆਂ ਹਨ। ਜਦੋਂ ਪ੍ਰੋਗਰਾਮ ਕੁਝ ਲੰਬਾ ਹੋਵੇ ਤਾਂ ਕਿਸੇ ਲੋਕ ਕਹਾਣੀ 'ਤੇ ਆਧਾਰਤ ਡਰਾਮਾ ਵੀ ਕਰਦੇ ਹਨ ਇਨ੍ਹਾਂ ਦੀ ਆਵਾਜ਼ਇਤਨੀ ਬੁਲੰਦ ਹੁੰਦੀ ਹੈ ਕਿ ਦੂਰ ਦੂਰ ਤੱਕ ਸੁਣਾਈ ਦਿੰਦੀ ਹੈ। ਲੋਕੀਂ ਖੁਸ਼ ਹੋ ਕੇ ਇਨ੍ਹਾਂ ਨੂੰ ਪੈਸੇ ਦਿੰਦੇ ਹਨ ਅਤੇ ਨਚਾਰ ਮੁੰਡਾ ਖਾਸ ਅੰਦਾਜ਼ ਵਿਚ ਉਸ ਦੀ ਵੇਲ ਕਰਦਾ ਹੈ।

## ਰਾਸਧਾਰੀਏ

ਰਾਸਧਾਰੀਏ ਇਕ ਤਰ੍ਹਾਂ ਨਾਲ ਨਾਟ ਮੰਡਲੀਆਂ ਹਨ। ਇਹ ਪਿੰਡਾਂ ਵਿਚ ਫਿਰਦੇ ਟੁਰਦੇ ਰਹਿੰਦੇ ਹਨ। ਇਕ ਪਿੰਡ ਵਿਚ ਕਈ ਕਈ ਦਿਨ ਇਨ੍ਹਾਂ ਦਾ ਪੜਾਅ ਹੁੰਦਾ ਹੈ। ਇਨ੍ਹਾਂ ਵਲੋਂ ਖੇਡੇ ਜਾਣ ਵਾਲੇ ਡਰਾਮੇ ਪ੍ਰੀਤ ਕਹਾਣੀਆਂ ਅਤੇ ਬਹਾਦਰੀ ਦੇ ਕਾਰਨਾਮਿਆਂ ਉਤੇ ਆਧਾਰਿਤ ਹੁੰਦੇ ਹਨ ਪਿੰਡ ਵਿਚ ਕੋਈ ਉਚਾ ਥੜ੍ਹਾ ਇਨ੍ਹਾਂ ਦਾ ਰੰਗ ਮੰਚ ਹੁੰਦਾ ਹੈ ਅਤੇ ਇਹ ਇਸ ਮੰਚ ਦੀ ਸਾਜ-ਸੱਜਾ ਪਿੰਡ ਵਿਚ ਮਿਲਣ ਵਾਲੀਆਂ ਆਮ ਵਸਤਾਂ ਨਾਲ ਹੀ ਕਰਦੇ ਹਨ। ਰਾਸ ਆਮ ਕਰਕੇ ਰਾਤ ਨੂੰ ਹੀ ਪੈਂਦੀ ਹੈ। ਰਾਤ ਨੂੰ ਪ੍ਰੋਗਰਾਮ ਥੋੜ੍ਹਾ ਪਛੇਤਾ ਸ਼ੁਰੂ ਹੁੰਦਾ ਹੈ ਅਤੇ ਤੜਕੇ ਤੀਕ ਚਲਦਾ ਰਹਿੰਦਾ ਹੈ। ਲਾਗਲੇ ਪਿੰਡਾਂ ਵਿਚੋਂ ਵੀ ਰਾਸ ਦੇ ਸ਼ੌਕੀਨ ਰਾਸ ਵੇਖਣ ਆਉਂਦੇ ਹਨ ਸੈਂਕੜਿਆਂ ਦੀ ਗਿਣਤੀ ਵਿਚ ਲੋਕ ਬੈਠ ਕੇ ਰਾਸ ਦਾ ਆਨੰਦ ਮਾਣਦੇ ਹਨ। ਕਲਾਕਾਰਾਂ ਨੂੰ ਵੀ ਆਪਣੀ ਕਲਾ ਵਿਖਾਉਣ ਦਾ ਵੱਧ ਚੜ੍ਹ ਕੇ ਸ਼ੌਕ ਹੁੰਦਾ ਹੈ।

## ਜਲਸਾ

ਜਲਸਾ ਵੀ ਨਕਲਾਂ ਅਤੇ ਰਾਸ ਵਾਂਗ ਹੀ ਪਿੰਡਾਂ ਵਿਚ ਮਕਬੂਲ ਸੀ. ਹੁਣ ਤਾਂ ਸ਼ਾਇਦ ਹੀ ਕੋਈ ਜਲਸੇ ਵਾਲੀ ਟੋਲੀ ਹੋਵੇਗੀ। ਜਲਸੇ ਵਿਚ ਮੁੱਖ ਕਿਰਦਾਰ ਗਾਇਕ ਹੀ ਹੁੰਦਾ ਸੀ। ਇਕ ਨਚਾਰ ਮੁੰਡਾ ਕੁੜੀਆਂ ਦੇ ਕੱਪੜੇ ਪਾ ਕੇ ਲੰਬੀ ਹੇਕ ਵਿਚ ਗਾਣਾ ਗਾਉਂਦਾ ਸੀ। ਕਈ ਮੰਡਲੀਆਂ ਵਿਚ ਨਚਾਰ ਔਰਤਾਂ ਵੀ ਹੁੰਦੀਆਂ ਸਨ। ਜਲਸੇਵਿਚ ਮੁੱਖ ਸਾਜ ਸਾਰੰਗੀ ਅਤੇ ਢੋਲਕ ਵਰਤੇ ਜਾਂਦੇ ਸਨ। ਜਲਸਾ ਆਮ ਕਰ ਕੇ ਰਾਤ ਨੂੰ ਪੈਂਦਾ ਸੀ ਜਲਸੇ ਵਿਚ ਮਸ਼ਾਲਾਂ ਨਾਲ ਚਾਨਣ ਕੀਤਾ ਜਾਂਦਾ ਸੀ। ਨਚਾਰ ਦੇ ਨਾਲ ਹੀ ਮਸ਼ਾਲਾਂ ਨੂੰ ਘੁਮਾਇਆ ਜਾਂਦਾ ਸੀ। ਜਲਸੇ ਵਿਚ ਲੋਕ ਗੀਤ ਗਾਏ ਜਾਂਦੇ ਸਨ। ਪ੍ਰੰਤੂ ਬਹੁਤਾ ਜ਼ੋਰ ਲੋਕ ਬੋਲੀਆਂ ਉਤੇ ਹੁੰਦਾ ਸੀ। ਬੋਲੀਆਂ ਦੀ ਗਿਣਤੀ ਵਿਚ ਇਨ੍ਹਾਂ ਜਲਸੇ ਵਾਲਿਆਂ ਦਾ ਚੋਖਾ ਵਾਧਾ ਕੀਤਾ ਹੈ।

## ਕਵੀਸ਼ਰ

ਕਵੀਸ਼ਰ ਇਕ ਹੋਰ ਮਨੋਰੰਜਨ ਅਤੇ ਸਿੱਖਿਆ ਦਾ ਸਾਧਨ ਹੈ। ਕਵੀਸ਼ਰ ਬਹੁਤਾ ਕਰ ਕੇ ਆਪਣੀਆਂ ਰਚਨਾਵਾਂ ਹੀ ਸੁਣਾਉਂਦੇ ਹਨ। ਇਕ ਟੋਲੀ ਵਿਚ ਤਿੰਨ ਕਲਾਕਾਰ ਹੁੰਦੇ ਹਨ। ਇਨ੍ਹਾਂ ਦੀ ਆਵਾਜ਼ ਬੜੀ ਖੁੱਲ੍ਹੀ ਅਤੇ ਲੰਬੀ ਹੇਕ ਵਾਲੀ ਹੁੰਦੀ ਹੈ। ਕਵੀਸ਼ਰ ਵੀ ਆਪਣੀ ਕਵੀਸ਼ਰੀ ਰਾਹੀਂ ਕਿਸੇ ਕਿੱਸੇ ਨੂੰ ਹੀ ਪੇਸ਼ ਕਰਦੇ ਹਨ। ਇਸ ਕਵੀਸ਼ਰੀ ਦੀ ਆਪਣੀ ਹੀ ਬਹਿਰ ਹੁੰਦੀ ਹੈ। ਪਹਿਲੀ ਤੁਕ ਨੂੰ ਇਕ ਬੰਦਾ ਉਚੀ ਆਵਾਜ਼ ਵਿਚ ਗਾਉਂਦਾ ਹੈ ਅਤੇ ਦੂਜੀ ਤੁਕ ਦੂਸਰੇ ਸਾਥੀ ਚੁੱਕਦੇ ਹਨ। ਕਵੀਸ਼ਰੀ ਦੀ ਟੋਲੀ ਦੇ ਮੈਂਬਰ ਇਕੋ ਜਿਹੇ ਕੱਪੜੇ ਪਾਉਂਦੇ ਹਨ। ਜਿਸ ਨਾਲ ਉਹ ਬਹੁਤ ਫਬਦੇ ਹਨ। ਕਵੀਸ਼ਰ ਆਮ ਕਰ ਕੇ ਕਿਸੇ ਸਾਜ ਦੀ ਵਰਤੋਂ ਨਹੀਂ ਕਰਦੇ



ਸਾਰੰਗੀ

## ਢੱਡ ਸਾਰੰਗੀ

ਢੱਡ ਸਾਰੰਗੀ ਵਾਲਿਆਂ ਦੀ ਟੋਲੀ ਵਿਚ ਵੀ ਆਮ ਤੌਰ ਤੇ ਤਿੰਨ ਜਾਂ ਚਾਰ ਕਲਾਕਾਰ ਹੁੰਦੇ ਹਨ। ਜਿਹੜੇ ਰਾਗੀ ਧਾਰਮਿਕ ਵਾਰਾਂ ਗਾਉਂਦੇ ਹਨ। ਉਨ੍ਹਾਂ ਨਾਲ ਇਕ ਹੋਰ ਆਦਮੀ ਵੀ ਹੁੰਦਾ ਹੈ। ਜਿਹੜਾ ਕਹਾਣੀ ਦੀ ਵਿਆਖਿਆ ਕਰਦਾ ਹੈ ਅਤੇ ਢਾਡੀ ਜਥੇ ਦਾ ਸਰਦਾਰ ਵੀ ਹੁੰਦਾ ਹੈ। ਇਹ ਮੁੱਖ ਤੌਰ 'ਤੇ ਕਲੀਆਂ ਗਾ ਕੇ ਸਰੋਤੀਆਂ ਦਾ ਮਨੋਰੰਜਨ ਕਰਦੇ ਹਨ। ਇਨ੍ਹਾਂ ਕਲੀਆਂ ਵਿਚ ਪ੍ਰੀਤ ਕਹਾਣੀਆਂ ਜਾਂ ਧਾਰਮਿਕ ਕਹਾਣੀਆਂ ਦੀ ਚਰਚਾ ਹੁੰਦੀ ਹੈ। ਢਾਡੀ, ਸੂਰਮਿਆਂ ਦੀਆਂ ਵਾਰਾਂ ਵੀ ਗਾਉਂਦੇ ਹਨ। ਕੁਝ ਢਾਡੀਆਂ ਨੇ ਸਿੱਖ ਇਤਿਹਾਸ ਉਤੇ ਆਧਾਰਿਤ ਸੁੰਦਰ ਵਾਰਾਂ ਲਿਖੀਆਂ ਅਤੇ ਗਾਈਆਂ ਹਨ। ਢਾਡੀ, ਢੱਡਾਂ ਅਤੇ ਸਾਰੰਗੀ ਦੀ ਵਰਤੋਂ ਕਰਦੇ ਹਨ। ਇਕ ਸਾਰੰਗੀ ਵਜਾਉਂਦਾ ਹੈ ਅਤੇ ਦੂਜੇ ਕਲਾਕਾਰਾਂ ਦੇ ਹੱਥਾਂ ਵਿਚ ਢੱਡਾਂ ਹੁੰਦੀਆਂ ਹਨ। ਢੱਡਾਂ ਢੋਲਕ ਦਾ ਕੰਮ ਕਰਦੀਆਂ ਹਨ। ਇਹ ਕਲਾਕਾਰ ਗਾਉਂਦੇ ਵੀ ਰਹਿੰਦੇ ਹਨ ਅਤੇ ਢੱਡ ਨੂੰ ਹੱਥਾਂ ਵਿਚ ਫੜ ਕੇ ਵਜਾਉਂਦੇ ਵੀ ਰਹਿੰਦੇ ਹਨ। ਇਹ ਖੜੇ ਹੋ ਕੇ ਕਵੀਸ਼ਰੀ ਕਰਦੇ ਹਨ। ਇਨ੍ਹਾਂ ਦੀ ਕਵੀਸ਼ਰੀ ਵਿਚ ਬੜਾ ਜੋਸ਼ ਹੁੰਦਾ ਹੈ। ਇਸੇ ਕਰ ਕੇ ਸਰੋਤਿਆਂ ਵਿਚ ਬੀਰ-ਰਸ ਭਰਨ ਵਿਚ ਢਾਡੀਆਂ ਦਾ ਕੋਈ ਮੁਕਾਬਲਾ ਨਹੀਂ ਹੈ।

ਬਾਕੀ ਪੰਨਾ 38 'ਤੇ

ਪੰਨਾ 31 ਦੀ ਬਾਕੀ

## ਅਲਗੋਜੇ

ਰਵਾਇਤੀ ਢੰਗ ਅਨੁਸਾਰ ਅਲਗੋਜੇ ਅਤੇ ਕਿੰਗ ਨਾਲ ਗਾਉਣ ਵਾਲੇ ਹੁਣ ਕਿਤੇ ਵੀ ਨਜ਼ਰ ਨਹੀਂ ਆਉਂਦੇ । ਇਨ੍ਹਾਂ ਦਾ ਆਪਣਾ ਹੀ ਅੰਦਾਜ਼ ਹੁੰਦਾ ਹੈ। ਇਸ ਟੋਲੀ ਵਿਚ ਆਮ ਕਰ ਕੇ ਤਿੰਨ ਕਲਾਕਾਰ ਹੁੰਦੇ ਸਨ । ਇਕ ਅਲਗੋਜੇ ਵਜਾਉਂਦਾ ਹੈ, ਦੂਸਰਾ ਕਿੰਗ ਅਤੇ ਤੀਸਰਾ ਬਾਂਹ ਕੱਢ ਕੇ ਗਾਉਂਦਾ ਹੈ। ਗਾਉਣ ਵਿਚ ਕਿੰਗ ਜਾਂ ਇਕਤਾਰਾ ਵਜਾਉਣ ਵਾਲਾ ਸਾਥ ਦਿੰਦਾ ਹੈ। ਜਦੋਂ ਕਲਾਕਾਰ ਗੀਤ ਪੇਸ਼ ਕਰਦੇ ਹਨ ਤਾਂ ਇਕ ਚੱਕਰ ਵਿਚ ਗੇੜਾ ਲਾਉਂਦੇ ਰਹਿੰਦੇ ਹਨ । ਦਰਸ਼ਕ ਗੋਲ ਚੱਕਰ ਵਿਚ ਬੈਠ ਕੇ ਸੰਗੀਤ ਦਾ ਆਨੰਦ ਮਾਣਦੇ ਹਨ । ਇਨ੍ਹਾਂ ਗਾਇਕਾਂ ਦੀ ਇਕ ਵਿਸ਼ੇਸ਼ ਤਰਜ਼ ਹੁੰਦੀ ਹੈ ਅਤੇ ਉਸੇ ਅਨੁਸਾਰ ਹੀ ਗੀਤ ਲਿਖੇ ਜਾਂਦੇ ਸਨ। ਇਹ ਆਮ ਕਰ ਕੇ ਲੋਕ ਕਥਾਵਾਂ ਹੀ ਗਾਉਂਦੇ ਹਨ ।

## ਕੀਰਤਨੀ ਜੱਥੇ ਅਤੇ ਭਜਨ ਮੰਡਲੀਆਂ

ਇਨ੍ਹਾਂ ਦੀ ਧਾਰਮਿਕ ਸਮਾਗਮਾਂ ਵਿਚ ਵਿਸ਼ੇਸ਼ ਮਹੱਤਤਾ ਹੈ । ਕੀਰਤਨੀ ਜੱਥੇ ਸਿੱਖਾਂ ਵਿਚ ਬਹੁਤ ਹਰਮਨ ਪਿਆਰੇ ਹਨ । ਕੋਈ ਵੀ ਧਾਰਮਿਕ ਸਮਾਗਮ ਅਜਿਹਾ ਨਹੀਂ ਜਿੱਥੇ ਇਨ੍ਹਾਂ ਦਾ ਕੀਰਤਨ ਨਾ ਹੋਵੇ। ਇਹ ਬੜੇ ਸਤਿਕਾਰੇ ਜਾਂਦੇ ਰਾਗੀ ਸਿੰਘ ਹਨ । ਇਹ ਆਮ ਤੌਰ 'ਤੇ ਗੁਰਬਾਣੀ ਦਾ ਹੀ ਕੀਰਤਨ ਕਰਦੇ ਹਨ । ਕੀਰਤਨ ਜਥੇ ਵਿਚ ਤਿੰਨ ਮੈਂਬਰ ਹੁੰਦੇ ਹਨ। ਦੋ ਹਾਰਮੋਨੀਅਮ ਅਤੇ ਤੀਸਰਾ ਤਬਲਾ ਵਜਾਉਂਦਾ ਹੈ ਇਕ ਜੱਥੇ ਦਾ ਮੋਹਰੀ ਹੁੰਦਾ ਹੈ ਅਤੇ ਦੂਜਾ ਕੀਰਤਨ ਵਿਚ ਉਸ ਦਾ ਸਹਾਇਕ ਹੁੰਦਾ ਹੈ। ਭਜਨ ਮੰਡਲੀਆਂ ਵੀ ਧਾਰਮਿਕ ਸਮਾਗਮਾਂ ਵਿਚ ਹੀ ਭਜਨ ਗਾਉਂਦੀਆਂ ਹਨ । ਜਿਸ ਕਿਸੇ ਦੇਵੀ ਦੇਵਤੇ ਨਾਲ ਸਬੰਧਤ ਸਮਾਗਮ ਹੋਵੇ ਉਸੇ ਦੀ ਉਸਤਤੀ ਵਿਚ ਭਜਨ ਗਾਏ ਜਾਂਦੇ ਹਨ। ਇਹ ਮੰਡਲੀਆਂ ਵੀ ਹਾਰਮੋਨੀਅਮ ਅਤੇ ਤਬਲਾ ਜਾਂ ਢੋਲਕ ਦੀ ਵਰਤੋਂ ਕਰਦੀਆਂ ਹਨ ।



ਤੂੰਬੀ



ਅਲਗੋਜ਼ਾ

ਇੱਥੇ ਕੁਝ ਕੁ ਰਵਾਇਤੀ ਲੋਕ ਗਾਇਕੀ ਦੇ ਰੂਪਾਂ ਬਾਰੇ ਚਰਚਾ ਕੀਤੀ ਗਈ ਹੈ । ਪਿੰਡਾਂ ਵਿਚ ਹੋਰ ਵੀ ਕਈ ਤਰ੍ਹਾਂ ਦੇ ਰੂਪ ਹੋਣਗੇ। ਇਹ ਸਾਧਨ ਨਿਰਾ ਮਨੋਰੰਜਨ ਹੀ ਨਹੀਂ ਕਰਦੇ ਸਗੋਂ ਵਿਦਿਆ ਦਾ ਇਕ ਬਹੁਤ ਹੀ ਚੰਗਾ ਸਾਧਨ ਹਨ। ਪਿੰਡਾਂ ਵਿਚ ਕਲਾਕਾਰਾਂ ਦਾ ਘਾਟਾ ਨਹੀਂ ਹੈ । ਲੋੜ ਉਨ੍ਹਾਂ ਨੂੰ ਉਤਸ਼ਾਹ ਕਰਨ ਦੀ ਹੈ । ਇਹ ਸਾਧਨ ਅਲੋਪ ਇਸ ਕਰਕੇ ਹੋਏ ਹਨ ਕਿ ਆਧੁਨਿਕਤਾ ਦੇ ਪ੍ਰਭਾਵ ਹੇਠ ਲੋਕਾਂ ਇਨ੍ਹਾਂ ਨੂੰ ਸੁਨਣਾਂ ਘੱਟ ਕਰ ਦਿੱਤਾ ਹੈ । ਮਾਇਕ ਔਕੜਾਂ ਤੋਂ ਘਬਰਾ ਕੇ ਕਲਾਕਾਰਾਂ ਨੇ ਆਪਣੇ ਜੱਦੀ ਪੁਸ਼ਤੀ ਕੰਮ ਨੂੰ ਤਿਆਗ ਦਿੱਤਾ ਹੈ। ਕਈ ਥਾਵੀਂ ਲੋਕ ਸੰਪਰਕ ਵਿਭਾਗ ਵਲੋਂ ਇਨ੍ਹਾਂ ਸਾਧਨਾਂ ਨੂੰ ਸੁਰਜੀਤ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਪ੍ਰੰਤੂ ਇਸ ਪਾਸੇ ਹੋਰ ਬਹੁਤ ਕੁਝ ਕਰਨ ਦੀ ਲੋੜ ਹੈ। ਇਨ੍ਹਾਂ ਕਲਾਕਾਰਾਂ ਦੀ ਕਲਾ ਦੀ ਵਰਤੋਂ ਲੋਕਾਂ ਵਿਚ ਚੇਤਨਾ ਜਗਾਉਣ, ਉਨ੍ਹਾਂ ਨੂੰ ਉਭਾਰਨ ਅਤੇ ਨਵੀਨ ਗਿਆਨ ਨੂੰ ਅਪਨਾਉਣ ਬਾਰੇ ਪ੍ਰੇਰਨਾ ਦੇਣ ਲਈ ਕੀਤੀ ਜਾ ਸਕਦੀ ਹੈ । ਇਹ ਸਾਧਨ ਲੋਕਾਂ ਵਿਚ ਏਕਤਾ ਕਾਇਮ ਰੱਖਣ ਵਿਚ ਬਹੁਤ ਸਹਾਇਕ ਹੋ ਸਕਦੇ ਹਨ। ਇਨ੍ਹਾਂ ਕਲਾਕਾਰਾਂ ਦੇ ਵਰਨਣ ਦਾ ਅੰਦਾਜ਼ ਅਜਿਹਾ ਹੀ ਹੁੰਦਾ ਹੈ ਕਿ ਲੋਕੀਂ ਉਸ ਦਾ ਅਸਰ ਕਬੂਲਦੇ ਹਨ । ਮੌਜੂਦਾ ਸਥਿਤੀ ਦੀ ਹਾਲਾਤ ਖਰਾਬ ਕਰਨ ਵਾਲੇ ਸਵਾਰਥੀ ਅਨਸਰਾਂ ਦਾ ਪਾਜ ਇਹ ਬੜੇ ਸੁਚੱਜੇ ਢੰਗ ਨਾਲ ਖੋਲ੍ਹ ਸਕਦੇ ਹਨ । ਇੰਝ ਲੋਕ ਅਸਲੀਅਤ ਤੋਂ ਜਾਣੂ ਹੋ ਜਾਣਗੇ ਅਤੇ ਉਨ੍ਹਾਂ ਨੂੰ ਗੁਮਰਾਹ ਕਰਨਾ ਚੋਖਾ ਕਠਿਨ ਹੋ ਜਾਵੇਗਾ । ਇਨ੍ਹਾਂ ਕਲਾਕਾਰਾਂ ਨੂੰ

ਬਾਕੀ ਪੰਨਾ 33 ਉਤੇ....

# ਪੰਜਾਬੀ ਪਹਿਰਾਵਾ

ਦਿਲਜੀਤ ਕੌਰ ਕੰਗ





ਪਹਿਰਾਵਾ ਜਾਂ ਪੁਸ਼ਾਕ ਜਿਥੇ ਜਿਸਮ ਨੂੰ ਢੱਕਣ ਵਾਸਤੇ ਜ਼ਰੂਰੀ ਹੈ, ਉਸੇ ਤਰ੍ਹਾਂ ਇਹ ਮਨੁੱਖ ਦੀ ਸ਼ਖਸੀਅਤ ਦਾ ਵੀ ਇਕ ਹਿਸਾ ਹੈ। ਪੰਜਾਬੀਆਂ ਦੇ ਜੀਵਨ ਦਾ ਉਤਸ਼ਾਹ, ਜੋਸ਼ ਅਤੇ ਸ਼ਾਲੀਨਤਾ ਦਾ ਰੂਪ ਉਨ੍ਹਾਂ ਦੇ ਪਹਿਰਾਵੇ ਅਤੇ ਕੱਪੜਿਆਂ ਤੋਂ ਸਾਫ ਝਲਕਦਾ ਹੈ। ਉਨ੍ਹਾਂ ਦਾ ਰੰਗਾਂ ਪ੍ਰਤੀ ਪਿਆਰ, ਉਨ੍ਹਾਂ ਦੀ ਕਲਾ ਸੰਵੇਧਨਾ ਅਤੇ ਸੁੰਦਰਤਾ, ਉਨ੍ਹਾਂ ਦੇ ਰੰਗ-ਬਿਰੰਗੇ ਪਹਿਰਾਵਿਆਂ ਦੇ ਰੂਪ 'ਚ ਦੇਖਣ ਤੋਂ ਹੀ ਪ੍ਰਤੀਤ ਹੁੰਦੀ ਹੈ।

ਪੁਸ਼ਾਕ ਦੀ ਬਣਤਰ ਦਾ ਇਤਿਹਾਸ ਬਹੁਤ ਹੀ ਦਿਲਚਸਪ ਹੈ। ਵੇਦਕ ਸਮੇਂ ਵਿਚ ਪੁਸ਼ਾਕ ਕੇਲੋਂ, ਫਰਵਾਂਹ, ਕੁਸ਼ਾ, ਘਾਹ, ਚਮੜਾ, ਰੇਸ਼ਮ ਅਤੇ ਉਨ ਦੀ ਬਣਾਈ ਜਾਂਦੀ ਸੀ। 'ਪ੍ਰਾਚੀਨ' ਜ਼ਮਾਨੇ ਵਿਚ ਸੂਤੀ ਅਤੇ ਲੀਲਨ ਕੱਪੜੇ ਦਾ ਜ਼ਿਆਦਾ ਪ੍ਰਯੋਗ ਹੁੰਦਾ ਸੀ ਪਰ ਭਾਂਤ ਭਾਂਤ ਦੇ ਕੁਦਰਤੀ ਅਤੇ ਬਨਾਵਟੀ ਸਿਨਥੇਟਿਕ ਵਸਤਰਾਂ ਦਾ ਉਪਯੋਗ ਹੋਣ ਲੱਗ ਪਿਆ ਹੈ।

ਪ੍ਰਾਚੀਨ ਕਾਲ ਵਿਚ ਪੁਰਸ਼ ਸਿਰ ਉਤੇ ਪੂਰੇ ਬਰ ਦਾ ਸਾਫਾ ਜਾਂ ਅੱਧੇ ਬਰ ਦੀ ਪੱਗ ਬੰਨ੍ਹਦਾ ਸੀ ਅਤੇ ਗੱਭਰੂ ਮੁੰਡੇ ਸਾਫੇ ਦਾ ਲੜ ਕੰਨ ਕੋਲ ਛੱਡ ਕੇ ਪਿੱਛਿਓਂ ਗਿੱਚੀ ਦੇ ਕਾਲੇ ਵਾਲ ਨੰਗੇ ਰੱਖਦੇ ਸਨ। ਸਰਦੀਆਂ ਵਿਚ ਆਮ ਕਿਸਾਨ ਰੂੰ ਵਾਲੀ ਫਤੂਹੀ, ਜੈਕਟ ਤੇ ਸਵੈਟਰ ਪਾਉਂਦੇ ਸਨ ਅਤੇ ਕੋਟ ਆਦਿ ਤਾਂ ਕੋਈ ਸ਼ੌਕੀਨ ਜਾਂ ਪੜ੍ਹਾਕੂ ਹੀ ਪਹਿਨਦਾ ਸੀ। ਪਿੰਡਾਂ ਵਿਚਖੱਦਰ ਦੇ ਦੋ ਕੁੜਤੇ ਉਪਰ-ਥੱਲੇ ਪਾਉਣ ਦਾ ਰਿਵਾਜ ਹੈ। ਬਹੁਤੀ ਸਰਦੀ ਹੋਵੇ ਤਾਂ ਖੇਸੀ, ਖੇਸ, ਦੋਹਰ, ਚੌਹਰ ਜਾਂ ਲੋਈ ਦੀ ਬੁੱਕਲ ਮਾਰ ਲਈ ਜਾਂਦੀ ਹੈ।

ਕੰਮ ਵੇਲੇ ਪੰਜਾਬੀ ਪੁਰਸ਼ ਦੀ ਤੇੜ ਦੀ ਪੁਸ਼ਾਕ ਸਾਫਾ, ਪਟਕਾ, ਲੰਗੋਟੀ, ਕੱਛਾ ਹੈ ਅਤੇ ਪੂਰੇ ਬਰ ਦਾ ਚਾਦਰਾ (ਤਹਿਮਤ), ਖੁੱਲ੍ਹਾ ਪਜਾਮਾ ਸੀ। ਪੋਠੋਹਾਰੀ, ਸਲਵਾਰ ਤੇ ਚੂੜੀਦਾਰ ਪਜਾਮਾ ਬਾਕੀ ਮੌਕਿਆਂ 'ਤੇ ਪਾਇਆ ਜਾਂਦਾ ਸੀ। ਪਰ ਅੱਜ ਕੱਲ੍ਹ ਪੈਂਟ, ਕਮੀਜ਼ ਦਾ ਰਿਵਾਜ ਹੀ ਆਮ ਹੋ ਗਿਆ ਹੈ।

ਪੰਜਾਬ ਦੀਆਂ ਔਰਤਾਂ ਦੀ ਪੁਰਾਤਨ ਪੁਸ਼ਾਕ ਕੁੜਤੀ ਤੇ ਸੁਥਣ (ਜਿਹੜੀ ਕਿ ਸੂਸੀ ਦੀ ਬਣੀ ਹੋਈ ਹੁੰਦੀ ਸੀ) ਜਾਂ ਰੇਬ ਪਾਜਾਮਾ ਸੀ। ਪੰਜਾਬੀ ਮੁਟਿਆਰ ਦੀ ਪੁਸ਼ਾਕ ਗੋਡਿਆਂ ਤਕ ਨੀਵੀਂ ਕਮੀਜ਼ ਅਤੇ ਸਲਵਾਰ ਸੀ। ਕਮੀਜ਼ ਦੀ ਥਾਂ ਫਿਰ ਜੰਪਰ ਨੇ ਲੈ ਲਈ। ਕਮੀਜ਼ ਜ਼ਿਆਦਾਤਰ ਮਰਦਾਵੀਂ ਕਿਸਮ ਦੀ ਹੀ ਹੁੰਦੀ ਸੀ ਅਤੇ ਸਲਵਾਰ ਖੁੱਲ੍ਹੇ ਪਹੁੰਚਿਆਂ ਵਾਲੀ ਅਤੇ ਸੁਥਣ ਤੰਗ ਮੁਹਰੀ ਵਾਲੀ। ਵਿਆਹ ਦੇ ਪਿੱਛੋਂ ਸਲਵਾਰ ਦੇ ਉਤੋਂ ਕਾਲੀ ਸੂਫ ਦਾ ਘੱਗਰਾ ਪਹਿਨਣ ਦਾ ਰਿਵਾਜ ਸੀ। ਇਸ ਦੇ ਨਾਲ ਟੱਸਰ ਦੀ ਚਾਦਰ ਸੀ। ਬੁੱਕਲ ਮਾਰੀ ਜਾਂਦੀ ਸੀ। ਘੱਗਰੇ ਦਾ ਘੇਰਾ ਕਈ ਵੇਰ 20-20 ਗਜ਼ ਲੰਮਾ ਹੁੰਦਾ ਸੀ ਅਤੇ ਇਹ ਗਿੱਟਿਆਂ ਦੇ ਥੱਲੇ ਤੱਕ ਇਤਨਾ ਨੀਵਾਂ ਲਮਕਦਾ ਸੀ ਕਿ ਪੈਰਾਂ ਦੀ ਜੁੱਤੀ ਵੀ ਦਿਖਾਈ ਨਹੀਂ ਸੀ ਦਿੰਦੀ ਅਤੇ ਇਹ ਤੁਰਨ ਵੇਲੇ ਥੱਲੇ ਜ਼ਮੀਨ 'ਤੇ ਘਿਸਰਦਾ ਰਹਿੰਦਾ ਸੀ। ਵੈਸੇ ਘੱਗਰਾ ਘਰੋਂ ਕਿਤੇ ਬਾਹਰ ਅੰਦਰ ਜਾਣ ਵੇਲੇ ਹੀ ਪਹਿਨਿਆ ਜਾਂਦਾ ਸੀ। ਘੱਗਰੇ ਦਾ ਪਹਿਰਾਵਾ ਕੋਈ ਸੌਖਾ ਪਹਿਰਾਵਾ ਨਹੀਂ ਸੀ।

'ਲੱਕ ਪਤਲਾ ਨਾੜ ਦਾ ਤੀਲਾ, ਘੱਗਰੇ ਦਾ ਭਾਰ ਨਾ ਝੱਲੇ' ਜਾਂ 'ਤੇਰਾ ਘੱਗਰਾ ਰਾਸ ਨਾ ਆਵੇ', 'ਸਹੁਰਿਆਂ ਦਾ ਪਿੰਡ ਆ ਗਿਆ' ਪੰਜਾਬੀ ਟੱਪੇ ਇਸ ਕਥਨ ਦੀ ਸਾਖੀ ਭਰਦੇ ਹਨ।

ਸਿਰ ਉਤੇ ਕੇਵਲ ਦੁਪੱਟਾ ਜਾਂ ਚੁੰਨੀ ਲਈ ਜਾਂਦੀ ਸੀ ਅਤੇ ਇਸ ਦੀ ਬੁੱਕਲ ਕੁਝ ਇਸ ਤਰ੍ਹਾਂ ਮਾਰੀ ਜਾਂਦੀ ਸੀ ਕਿ ਛਾਤੀ ਦਾ ਸ਼ਿਗਾਰ ਪੂਰੀ ਤਰ੍ਹਾਂ ਲੁਕ ਨਾ ਜਾਵੇ। ਚੁੰਨੀ ਲਈ ਜ਼ਿਆਦਾਤਰ ਰੰਗ ਕਾਸ਼ਣੀ ਅਤੇ ਅਲਸੀ ਦੇ ਫੁੱਲ ਵਰਗਾ ਪਸੰਦ ਕੀਤਾ ਜਾਂਦਾ ਸੀ।

'ਚੁੰਨੀ ਰੰਗ ਦੇ ਲਲਾਰੀਆ ਮੇਰੀ, ਅਲਸੀ ਦੇ ਫੁੱਲ ਵਰਗੀ' ਉਸ ਸਮੇਂ ਤੋਂ ਹੀ ਪੰਜਾਬੀ ਟੱਪਾ ਚਲਦਾ ਆ ਰਿਹਾ ਹੈ। ਬਾਹਰ ਅੰਦਰ ਜਾਣ ਵੇਲੇ ਚੁੰਨੀ ਦੇ ਉਤੋਂ ਦੀ ਇਕ ਹੋਰ ਭਾਰੀ ਦੁਪੱਟੇ ਚਿੱਕਨ ਆਦਿ ਦੇ ਲੈਣ ਦਾ ਵੀ ਰਿਵਾਜ ਸੀ। ਸਰਦੀਆਂ ਵਿਚ ਸਵੈਟਰ, ਸਲਾਰੀ, ਫੁਲਕਾਰੀ ਜਾਂ ਡੱਬੀਦਾਰ ਖੇਸੀ ਦੀ ਬੁੱਕਲ ਮਾਰ ਲਈ ਜਾਂਦੀ ਸੀ ਪਰ ਫਿਰ ਪੱਛਮ ਦੇ ਪ੍ਰਭਾਵ ਹੇਠ ਹੌਲੀ ਹੌਲੀ ਸ਼ਾਲ ਓੜ੍ਹਨ ਦਾ ਵੀ ਰਿਵਾਜ ਪੈ ਗਿਆ। ਆਮ ਤੌਰ 'ਤੇ ਇਹ ਕੱਪੜੇ ਖੱਦਰ ਦੇ ਹੁੰਦੇ ਸਨ ਅਤੇ ਇਨ੍ਹਾਂ ਨੂੰ ਸੱਕ ਉਬਾਲ ਕੇ ਉਸ ਨਾਲ ਰੰਗ ਲਿਆ ਜਾਂਦਾ ਸੀ। ਫਿਰ ਖੱਦਰ ਕਰੇਬ, ਲੀਲਨ, ਲੱਠਾ, ਮਲਮਲ, ਪਾਲਲੀਨ, ਗਬ੍ਰੂਨ ਦੀ ਵਰਤੋਂ ਆਮ ਹੋ ਗਈ। ਇਸ ਤੋਂ ਬਾਅ ਬੋਸਕੀ ਤੇ ਸੂਫ ਦਾ ਫੈਸ਼ਨ ਆ ਗਿਆ।

ਕਮੀਜ਼ ਉਤੇ ਜ਼ਨਾਨੀਆਂ ਫੁੱਲ ਬੂਟੇ ਕੱਢ ਲੈਂਦੀਆਂ ਸਨ ਅਤੇ ਸੂਫ ਦੀ ਘੱਗਰੀ ਵਾ। ਆਮ ਪਾਈ ਜਾਂਦੀ ਸੀ ਪਰ ਫਿਰ ਸਮੇਂ ਦੇ ਨਾਲ ਇਨ੍ਹਾਂ ਵਿਚ ਪਰਿਵਰਤਨ ਆਉਂਦਾ ਗਿਆ ਅਤੇ ਸਲਵਾਰ ਕਮੀਜ਼ ਦਾ ਫੈਸ਼ਨ ਵੀ ਪਰੰਪਰਾਗਤ ਰੂਪ 'ਚ ਪੰਜਾਬੀ ਪਹਿਰਾਵਾ ਆਖਿਆ ਜਾਣ ਲੱਗ ਪਿਆ।

ਅੱਜ ਦੀ ਨਾਰੀ ਭਿਨ ਭਿੰਨ ਪ੍ਰਕਾਰ ਦੀ ਵੇਸ਼ਭੂਸ਼ਾ ਧਾਰਨ ਕਰਦੀ ਹੈ, ਸਲਵਾਰ ਕਮੀਜ਼, ਚੂੜੀਦਾਰ ਕੁਰਤਾ ਪਾਜਾਮਾ, ਲਹਿੰਗਾ ਕੁਰਤਾ ਆਦਿ ਤੋਂ ਲੈ ਕੇ ਜੀਨ ਪੈਂਟ, ਮਿੱਡੀ ਆਦਿ ਤਕ ਲਗਪਗ ਸਾਰੇ ਪਹਿਰਾਵੇ ਪਾ ਲੈਂਦੀ ਹੈ ਪਰ ਫਿਰ ਵੀ ਸਲਵਾਰ ਕਮੀਜ਼ ਦਾ ਫੈਸ਼ਨ ਹਮੇਸ਼ਾ ਸਦਾ ਬਹਾਰ ਹੀ ਰਹਿੰਦਾ ਹੈ ਸਿਵਾਏ ਇਸ ਵਿਚ ਕਦੀ ਤੰਗ ਮੁਹਰੀ ਦੀ ਸਲਵਾਰ ਤੇ ਉਚੀਆਂ ਕਮੀਜ਼ਾਂ ਅਤੇ ਕਦੀ ਖੁੱਲ੍ਹੀ ਮੁਹਰੀ ਦੀ ਸਲਵਾਰ ਤੇ ਲੰਬੀਆਂ ਕਮੀਜ਼ਾਂ ਆਦਿ ਦੀ ਤਬਦੀਲੀ ਫੈਸ਼ਨ ਦੇ ਰੂਪ 'ਚ ਆਉਂਦੀ ਰਹਿੰਦੀ ਹੈ।

ਅੱਜ ਵੀ ਪੰਜਾਬੀ ਪਹਿਰਾਵਾ ਸਿਰ ਢੱਕਣ ਵਾਲੀ ਚੁੰਨੀ ਜਾਂ ਦੁਪੱਟੇ ਤੋਂ ਬਿਨਾਂ ਪੂਰਨ ਨਹੀਂ ਕਿਹਾ ਜਾਂਦਾ। ਇਹ ਦੁਪੱਟਾ ਜਾਂ ਚੁੰਨੀ ਜਿੱਥੇ ਔਰਤਾਂ ਦੇ ਸਮੂਹਿਕ ਪ੍ਰਭਾਵ ਅਤੇ ਗੌਰਵਮਈ ਸ਼ਾਲੀਨਤਾ ਨੂੰ ਪ੍ਰਦਰਸ਼ਿਤ ਕਰਦੀ ਹੈ ਉਥੇ ਨਾਲ ਹੀ ਨਾਰੀ ਦੇ ਅੰਦਰ ਅਤੇ ਲਾਜ ਨੂੰ ਵੀ ਪ੍ਰਗਟ ਕਰਦੀ ਹੈ। ਪੰਜਾਬੀ ਔਰਤਾਂ ਪਰੰਪਰਾਗਤ ਰੂਪ ਵਿਚ ਹਰ ਵੇਲੇ ਆਪਣੇ ਸਿਰ ਨੂੰ ਅਵਸ਼ ਹੀ ਢਕ ਕੇ ਰੱਖਦੀਆਂ ਸਨ ਪਰ ਹੁਣ ਇਸ ਉਤੇ ਵੀ ਸ਼ਹਿਰੀ ਪ੍ਰਭਾਵ ਪੈ ਗਿਆ ਹੈ। ਹੁਣ ਤਾਂ ਕੇਵਲ ਖਾਸ ਅਵਸਰ ਜਾਂ ਮੌਕੇ 'ਤੇ ਹੀ-ਜਿਵੇਂ ਸ਼ਾਦੀ, ਧਾਰਮਿਕ ਸਮਾਰੋਹ ਜਾਂ ਤਿਉਹਾਰ ਅਤੇ ਗੀਤ-ਰਿਵਾਜਾਂ, ਸਹੁਰਿਆਂ ਤੋਂ ਅਤੇ ਘਰ ਦੇ ਬਜ਼ੁਰਗ ਲੋਕਾਂ ਸਾਹਮਣੇ ਹੀ ਮਸਾਂ ਸਿਰਫ ਸਿਰ ਨੂੰ ਢੱਕਦੀਆਂ ਹਨ। ਇਹ ਪਹਿਰਾਵੇ ਘਰ ਅਤੇ ਬਾਹਰ ਸਮਾਨ ਰੂਪ ਵਿਚ ਇਤਨੇ ਹਰਮਨ ਪਿਆਰੇ ਹੋ ਗਏ ਹਨ ਕਿ ਇਨ੍ਹਾਂ ਨੂੰ ਸਪ ਪਾਸੇ 'ਪੰਜਾਬੀ ਪਹਿਰਾਵੇ' ਦੇ ਨਾਂ ਤੋਂ ਹੀ ਜਾਣਿਆ ਜਾਂਦਾ ਹੈ। ਫੈਸ਼ਨ ਦੀ ਬਦਲਦੀ ਰੁਚੀ ਅਤੇ ਆਧੁਨਿਕ ਜ਼ਮਾਨੇ ਦੀ ਜ਼ਰੂਰਤ ਅਨੁਸਾਰ ਇਸ ਵਿਚ ਕਈ ਪ੍ਰੀਵਰਤਨ ਆ ਗਏ ਹਨ। ਆਧੁਨਿਕ ਪੀੜ੍ਹੀ ਦੇ ਲੋਕਾਂ ਨੇ ਇਸ ਵਿਚ ਭਾਰਤੀ ਪਰੰਪਰਾਗਤ ਅਤੇ ਵਿਦੇਸ਼ੀ ਪ੍ਰਭਾਵ ਦੋਨਾਂ ਦਾ ਮਿਸ਼ਰਣ ਕਰ ਦਿੱਤਾ ਹੈ ਜਿਵੇਂ ਹਰੇਮ ਪੈਂਟ, ਅੰਗਰੁਖਾਨੁਮਾ ਕੁਰਤਾ, ਬੈਂਗੀ ਪੈਂਟ ਅਤੇ ਜਾਕਿਟ ਸੂਟ ਆਦਿ। ਇਨ੍ਹਾਂ ਵਿਚ ਬਦਲਦੇ ਫੈਸ਼ਨ ਅਨੁਸਾਰ ਕਈ ਤਰ੍ਹਾਂ ਦੇ ਰੰਗ ਬਿਰੰਗੇ ਕੱਪੜਿਆਂ ਦਾ ਪ੍ਰਯੋਗ ਹੋਣ ਲੱਗ ਪਿਆ ਹੈ। ਦੁਪੱਟੇ ਵੀ ਅਲੋਪ ਹੋ ਰਹੇ ਹਨ। ਇਸ ਪਹਿਰਾਵੇ ਵਿਚ ਤਬਦੀਲੀ ਇਤਨੀ ਤੇਜ਼ੀ ਨਾਲ ਆ ਰਹੀ ਹੈ ਕਿ ਕਿ ਹਰ ਸਾਲ ਦਾ ਨਵਾਂ ਰੂਪ ਦੇਖਣ ਨੂੰ ਮਿਲਦਾ ਹੈ ਪਰ ਸ਼ੁਕਰ ਹੈ ਕਿ ਇਸ ਦਾ ਪਰੰਪਰਾਗਤ ਰੂਪ ਅੱਜ ਵੀ ਬਰਕਰਾਰ ਹੈ।



ਪੰਨਾ 32 ਦੀ ਬਾਕੀ



ਢਾਡੀ

ਰੇਡੀਓ ਅਤੇ ਟੀ.ਵੀ. ਪ੍ਰੋਗਰਾਮਾਂ ਵਿਚ ਭਾਗ ਲੈਣ ਲਈ ਉਤਸ਼ਾਹਿਤ ਕਰਨਾ ਚਾਹੀਦਾ ਹੈ। ਜੇ ਕਰ ਰਵਾਇਤੀ ਸਾਧਨਾਂ ਨੂੰ ਸਰਕਾਰ ਅਤੇ ਹੋਰ ਲੋਕ ਸੰਸਥਾਵਾਂ ਲੋਕ ਭਲਾਈ ਅਤੇ ਲੋਕ ਮਨੋਰੰਜਨ ਲਈ ਵਰਤਣ ਵਿਚ ਸਫਲ ਹੋ ਜਾਣ ਤਾਂ ਲੋਕ ਵਿਦਿਆ ਅਤੇ ਮਨੋਰੰਜਨ ਦਾ ਕੰਮ ਬੜਾ ਸੌਖਾ ਹੋ ਅਤੇ ਪ੍ਰਭਾਵਸ਼ਾਲੀ ਹੋ ਜਾਵੇਗਾ। ਇਨ੍ਹਾਂ ਕਲਾਕਾਰਾਂ ਦੀਆਂ ਰਚਨਾਵਾਂ ਨੂੰ ਸੁੰਦਰ ਕਿੱਸਿਆਂ ਦੀ ਸ਼ਕਲ ਵਿਚ ਪ੍ਰਕਾਸ਼ਿਤ ਕਰ ਕੇ ਲੋਕਾਂ ਵਿਚ ਪੜ੍ਹਨ ਦਾ ਸ਼ੌਕ ਵੀ ਜਗਾਇਆ ਜਾ ਸਕਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਆਧੁਨਿਕ ਸੰਚਾਰ ਸਾਧਨਾਂ ਦਾ ਵਿਕਾਸ ਬਹੁਤ ਜ਼ਰੂਰੀ ਹੈ ਪ੍ਰੰਤੂ ਇਹ ਵੀ ਜ਼ਰੂਰੀ ਹੈ ਕਿ ਆਪਣੇ ਵਿਰਸੇ ਨੂੰ ਪ੍ਰਫੁਲਤ ਕੀਤਾ ਜਾਵੇ ਤਾਂ ਜੋ ਲੋਕਾਂ ਦੀ ਵੱਧ ਸੇਵਾ ਅਤੇ ਸਹਾਇਤਾ ਹੋ ਸਕੇ।

# ਵਿੰਸੀ ਆਪ ਹੀ ਮੋਨਾਲਿਜਾ ਲਈ ਮਾਡਲ ਬਣਿਆ







ਨਿਊਯਾਰਕ — ਇਕ ਕੰਪਿਊਟਰ ਕਲਾਕਾਰ ਦਾ ਕਹਿਣਾ ਹੈ ਕਿ ਉਸਨੇ ਮਸ਼ਹੂਰ ਪੇਂਟਿੰਗ ਮੋਨਾਲਿਜਾ ਦੇ ਮਾਡਲ ਬਾਰੇ ਪਤਾ ਲਾ ਲਿਆ ਹੈ। ਔਸਕਰ ਅਵਾਰਡ ਜੇਤੂ ਗਰਾਫਿਕ ਮਾਹਿਰ ਲਿਲੀਅਨ ਸ਼ਵਾਰਜ਼ ਅਨੁਸਾਰ ਪ੍ਰਸਿੱਧ ਚਿੱਤਰਕਾਰ ਵਿੰਸੀ ਆਪ ਹੀ ਆਪਣੇ ਚਿੱਤਰ ਮੋਨਾਲਿਜਾ ਦਾ ਮਾਡਲ ਸੀ। ਵਿੰਸੀ ਨੇ ਸ਼ੀਸ਼ੇ ਵਿਚਲੇ ਆਪਣੇ ਅਕਸ ਨੂੰ ਮੋਨਾਲਿਜਾ ਚਿਤਰਣ ਲਈ ਵਰਤਿਆ।

ਕੰਪਿਊਟਰ ਕਲਾਕਾਰ ਸ਼ਵਾਰਜ਼ ਨੇ ਵਿੰਸੀ ਅਤੇ ਮੋਨਾਲਿਜਾ ਨਾਲ ਦੇ ਇਮੇਜ ਨੂੰ ਕੰਪਿਊਟਰ ਦੀ ਸਹਾਇਤਾ ਨਾਲ ਦੱਸਿਆ ਹੈ ਕਿ ਇਹ ਬਿਲਕੁਲ ਇਕ ਹਨ। ਵਿੰਸੀ ਨੇ ਆਪਣੀ ਤਸਵੀਰ ਨੂੰ ਹੀ ਚਿਤਰਿਆ। ਸ਼ਵਾਰਜ਼ ਨੇ ਇਕ ਮੈਗਜ਼ੀਨ 'ਚ ਲਿਖਿਆ ਹੈ ਕਿ ਸਦੀਆਂ ਪੁਰਾਣੀ ਇਸ ਚਿੱਤਰ ਦੀ ਇਹ ਮੁਸਕਰਾਹਟ ਅਸਲ ਵਿਚ ਵਿੰਸੀ ਦੀ ਸ਼ੀਸ਼ੇ ਵਿਚਲੀ ਆਪਣੀ ਮੁਸਕਰਾਹਟ ਹੀ ਹੈ।

ਕਲਾ ਮਾਹਿਰਾਂ ਨੇ ਇਸ ਥਿਊਰੀ ਨੂੰ ਬੇਵਕੂਫਾਂ ਵਾਲੀ ਗੱਲ ਕਿਹਾ ਹੈ। ਨਿਊਯਾਰਕ ਦੇ ਮੈਟਰੋਪੋਲੀਟਨ ਮਿਊਜ਼ੀਅਮ ਦੇ ਯੂਰਪੀਨ ਪੇਂਟਿੰਗ ਵਿਭਾਗ ਦੇ ਇਕ ਬੁਲਾਰੇ ਅਨੁਸਾਰ ਇਹ ਸਮਾਂ ਹੁਣ ਇਸ ਵਾਰੇ ਬਹਿਸ ਕਰਨ ਦਾ ਨਹੀਂ ਹੈ। ਇਸ ਨੂੰ ਕਿਸੇ ਗੰਭੀਰ ਥਿਊਰੀ ਦੇ ਤੌਰ 'ਤੇ ਨਹੀਂ ਦੇਖਿਆ ਜਾ ਸਕਦਾ।

## ਪਤੀ-ਪਤਨੀ ਦਾ ਪਿਆਰ

ਪਤੀ-ਪਤਨੀ ਅਤੇ ਲੜਕਾ ਨਦੀ ਤੇ ਸੈਰ ਕਰਨ ਗਏ ਤਾਂ ਠੰਢਾ ਪਾਣੀ ਦੇਖ ਪਤੀ ਨਦੀ ਵਿਚ ਤੈਰਨ ਲੱਗ ਪਿਆ। ਪਿਤਾ ਨੂੰ ਦੇਖ ਲੜਕੇ ਦਾ ਜੀਅ ਵੀ ਤੈਰਨ ਨੂੰ ਕੀਤਾ ਪਰ ਮੰਮੀ ਨੇ ਮਨ੍ਹਾਂ ਕਰ ਦਿੱਤਾ। ਲੜਕੇ ਨੇ ਕਿਹਾ, 'ਮੰਮੀ! ਪਾਪਾ ਵੀ ਤੈਰ ਰਹੇ ਨੇ।' ਅੱਗੋਂ ਮੰਮੀ ਨੇ ਲੜਕੇ ਨੂੰ ਪੁਚਕਾਰਕੇ ਜੁਆਬ ਦਿੱਤਾ, 'ਕੋਈ ਗੱਲ ਨੀਂ ਪੁੱਤਰ ਤੇਰੇ ਪਾਪਾ ਦਾ ਤਾਂ ਬੀਮਾ ਕਰਵਾਇਆ ਹੋਇਆ ਹੈ।'

ਨਾਟਕਕਾਰ ਨੇ ਆਪਣਾ ਨਾਟਕ ਸਟੇਜ ਤੇ ਖੇਡਣ ਦੀ ਸਕੀਮ ਬਣਾਈ। ਪਹਿਲੀ ਅਤੇ ਆਖ਼ਰੀ ਰਾਤ ਨੂੰ ਹੀ ਦਰਸ਼ਕਾਂ ਨੇ ਨਾਟਕ ਨੂੰ 'ਹੂਟ' ਕਰ ਦਿੱਤਾ। ਖੂਬ ਖੱਪ ਪਈ। ਦਿਲਚਸਪ ਗੱਲ ਤਾਂ ਇਹ ਸੀ ਕਿ ਹੱਲਾ ਮਚਾਉਣ ਵਾਲਿਆਂ ਵਿਚ ਨਾਟਕਕਾਰ ਵੀ ਜੋਸ਼-ਖਰੋਸ਼ ਨਾਲ ਸ਼ਾਮਲ ਸੀ। ਕਿਸੇ ਦੋਸਤ ਦੁਆਰਾ ਕਾਰਨ ਪੁੱਛਣ ਤੇ ਨਾਟਕਕਾਰ ਦਾ ਜੁਆਬ ਸੀ, 'ਮੈਨੂੰ ਡਰ ਸੀ ਕਿ ਕਿਤੇ ਲੋਕ ਪਹਿਚਾਣ ਨਾ ਲੈਣ ਕਿ ਨਾਟਕ ਮੇਰਾ ਹੀ ਲਿਖਿਆ ਹੋਇਆ ਹੈ।'

## ਨਾਵਲਕਾਰ ਦੀ ਪ੍ਰੇਮਿਕਾ

'ਇਕ ਨਾਵਲ ਲਿਖਣ ਵਿਚ ਮੈਨੂੰ ਘੱਟੋ ਘੱਟ ਤਿੰਨ ਸਾਲ ਲੱਗ ਜਾਂਦੇ ਹਨ। ਬੜੀ ਮਿਹਨਤ ਦਾ ਕੰਮ ਐ।' ਇਕ ਲੇਖਕ ਨੇ ਆਪਣੀ ਪ੍ਰੇਮਿਕਾ ਨੂੰ ਫਖਰ ਨਾਲ ਦੱਸਿਆ। ਅੱਗੋਂ ਮਾਡਰਨ ਹੀਰ ਦਾ ਜੁਆਬ ਸੀ, 'ਛੱਡੋ ਜੀ, ਖਾਹਮਖਾਹ ਵਕਤ ਬਰਬਾਦ ਕਰਦੇ ਜੇ। ਚਾਰ-ਪੰਜ ਰੁਪਏ ਵਿਚ ਤਾਂ ਲਿਖਿਆ-ਲਿਖਾਇਆ ਨਾਵਲ ਬਜ਼ਾਰੋਂ ਮਿਲ ਜਾਂਦੈ।

ਸਮੇਂ ਦਿਆਂ ਵਹਿਣਾਂ ਤੋਂ ਏਦਾਂ ਸਾਡੀ ਹੋਂਦ ਗੁਜ਼ਰਦੀ ਹੈ।
ਜਿਉਂ ਸੁੰਨਸਾਨ ਝੀਲ ਅੰਦਰ ਇਕ ਖਾਲੀ ਕਿਸ਼ਤੀ ਤਰਦੀ ਹੈ।
ਏਨੀ ਨਿੱਕੀ ਗੱਲ ਵੀ ਤੈਨੂੰ ਅਜੇ ਤੀਕ ਨਾ ਸਮਝ ਪਈ,
ਜਦ ਵੀ ਮਨ ਖਾਲੀ ਹੁੰਦਾ ਹੈ ਅੱਖ ਉਦੋਂ ਹੀ ਭਰਦੀ ਹੈ।
ਮੈਂ ਜਦ ਮੰਗਾਂ ਸੰਝ ਤੋਂ ਆਪਣੇ ਹਿੱਸੇ ਦਾ ਕੋਈ ਤਾਰਾ,
ਮਰੇ ਟਟਹਿਣੇ ਵਰਗਾ ਸੁਪਨਾ ਆਣ ਤਲੀ ਤੇ ਧਰਦੀ ਹੈ।

# ਇੰਗਲੈਂਡ ਦੇ ਪੱਬ

ਸ਼ਿਵਚਰਨ ਗਿੱਲ



ਸਾਊਥਹਾਲ (ਇੰਗਲੈਂਡ) ਦੇ ਇਕ ਪੱਬ ਸਾਹਮਣੇ ਖੜ੍ਹੇ ਇੰਗਲੈਂਡ ਦੇ ਤਿੰਨ ਲੇਖਕ (ਖੱਬੇ ਤੋਂ ਸੱਜੇ) ਪੰਜਾਬੀ ਕਵੀ ਜਗਤਾਰ ਢਾਅ, ਕਹਾਣੀਕਾਰ ਪ੍ਰੀਤਮ ਸਿੱਧੂ ਅਤੇ ਇਸ ਲੇਖ ਦਾ ਲੇਖਕ ਸ਼ਿਵਚਰਨ ਗਿੱਲ

ਮੈਖਾਨਾ, ਠੇਕਾ ਜਾਂ ਮਧੁਸ਼ਾਂਲਾ ਕੋਈ ਵੀ ਸ਼ਬਦ ਪੱਬ ਦੇ ਅਰਥ ਨਹੀਂ ਸਾਰਦਾ। ਪੱਬ ਕੇਵਲ ਸ਼ਬਦ ਹੀ ਨਹੀਂ ਇਕ ਸੰਕਲਪ ਹੈ। ਇਕ ਸੰਸਥਾ ਹੈ। ਬਰਤਾਨਵੀ ਸੱਭਿਆਚਾਰ ਦਾ ਵਿਸ਼ੇਸ਼ ਅੰਗ ਹੈ। ਪਬਲਿਕ ਬਾਰ ਦਾ ਸੰਖੇਪ ਪ੍ਰਚੱਲਤ ਨਾਉਂ ਪੱਬ ਹੈ।

ਉਰਦੂ ਫਾਰਸੀ ਸ਼ਾਇਰੀ ਵਿਚ ਮੈਖਾਨਾ ਸ਼ਬਦ ਆਮ ਸੁਣਿਆ ਜਾਂਦਾ ਹੈ ਪਰ ਅਸੀਂ ਆਪਣੇ ਆਲੇ ਦੁਆਲੇ ਵਿਚ ਇਹ ਕੁਝ ਵਾਸਤਵ ਰੂਪ ਵਿਚ ਨਹੀਂ ਵੇਖਦੇ। ਕਲਪਣਾ ਦੁਆਰਾ ਹੀ ਮੈਖਾਨਾ ਸ਼ਬਦ ਨੂੰ ਕੋਈ ਨਾ ਕੋਈ ਰੂਪ ਦੇ ਦਿੰਦੇ ਹਾਂ। ਜਦੋਂ ਵੀ ਕਦੇ ਮੈਂ ਕਿਸੇ ਗਜ਼ਲ ਵਿਚ ਮੈਖਾਨਾ ਸ਼ਬਦ ਪੜ੍ਹਦਾ ਹਾਂ ਜਾਂ ਸੁਣਦਾ ਸਾਂ, ਮੇਰੀ ਕਲਪਣਾ ਵਿਚ ਕਿੰਨੇ ਹੀ ਰੰਗ ਮਚਲ ਉਠਦੇ, ਪਰ ਇੰਗਲੈਂਡ ਦੇ ਪੱਬ ਮੇਰੀ ਕਲਪਣਾ ਦੇ ਮੈਖਾਨੇ ਨਾਲੋਂ ਵਧੇਰੇ ਆਕਰਸ਼ਿਕ ਅਤੇ ਸੁੰਦਰ ਰੂਪ ਵਿਚ ਪ੍ਰਤੱਖ ਹਨ।

ਪੱਬ ਕੋਲ ਦੀ ਜਦੋਂ ਮੈਂ ਲੰਘਦਾ ਹਾਂ, ਤਾਂ ਆਪਣੇ ਪਿੰਡ ਦਾ ਚੇਤਾ ਆ ਜਾਂਦਾ ਹੈ, ਜਿਥੇ ਲਿਖਿਆ ਹੁੰਦਾ ਹੈ "ਠੇਕਾ ਸ਼ਰਾਬ ਦੇਸ਼ੀ।" ਇਹ ਥਾਂ ਪਿੰਡ ਦੀ ਨੁੱਕਰੇ, ਕਿਸੇ ਵੱਡੇ ਰਾਹ ਉਤੇ ਕੱਖਾਂ ਕਾਨਿਆਂ ਦੀ ਝੁੱਗੀ ਹੁੰਦੀ ਹੈ ਜਾਂ ਬਾਹਰ ਬਾਹਰ ਫਿਰਨੀ ਉਪਰ ਕਿਸੇ ਨੰਬਰਦਾਰ ਦਾ ਬਾਹਰਲਾ ਘਰ ਜਾਂ ਕਿਸੇ ਉਜੜੇ ਹੋਏ ਬਾਣੀਏ ਦੀ ਹਵੇਲੀ ਦੀ ਡਿਉੜੀ ਜਾਂ ਦਲਾਣ ਜਿੱਥੇ ਇਕ ਪੇਟੀ ਜਾਂ ਅਲਮਾਰੀ ਵਿਚ ਸੰਗਤਰਾ, ਮਾਲਟਾ, ਮਹਾਰਾਜਾ, ਰਸਭਰੀ ਅਤੇ ਸੌਂਫੀਆ ਦੀਆਂ ਬੋਤਲਾਂ ਨੂੰ ਕਤਾਰਾਂ ਲਾ ਲਾ ਚਿਣਿਆਂ ਹੁੰਦੀਆਂ ਹਨ। ਪਿੰਡ ਦੇ ਅਤੇ ਪਟੜੀ ਫੇਰ ਮਚਲੇ ਗੱਭਰੂ ਆਪਣੀਆਂ ਬਾਗੀ ਰੁਚੀਆਂ ਦੀ ਪ੍ਰਦਰਸ਼ਨੀ ਕਰਨ ਲਈ ਖੰਘੂਰੇ ਮਾਰ ਮਾਰ ਸ਼ਰਾਬ ਦਾ ਇਸ਼ਤਿਹਾਰ ਬਣਦੇ ਹਨ। ਸਾਊ ਬੰਦੇ ਅਜਿਹੇ ਰਾਹ ਲੰਘਣ ਤੋਂ ਵੀ ਕੰਨੀਂ ਕਤਰਾਉਂਦੇ ਹਨ। ਇੰਗਲੈਂਡ ਦੇ ਪੱਬਾਂ ਦਾ ਪ੍ਰਛਾਵਾਂ ਲੋਕ ਮਨਾਂ ਉਪਰ ਵੈਲੀਆਂ ਵਾਲਾ ਨਹੀਂ ਸਗੋਂ ਸਤਿਕਾਰਯ ਹੈ। ਇਸ ਦਾ ਸਬੰਧ ਸਮਾਜਕ ਸਭਿਆਚਾਰ ਅਤੇ ਉਸ ਦੀਆਂ ਪ੍ਰਚਲਤ ਕਦਰਾਂ ਕੀਮਤਾਂ ਨਾਲ ਹੈ। ਇਹ ਉਨ੍ਹਾਂ ਦੀ ਸੱਥ ਹੈ। ਲੋਕਾਂ ਦੇ ਮਿਲਣ ਗਿਲਣ ਦਾ ਠਿਕਾਣਾ ਜਿਥੇ ਲੋਕ ਯਾਰਾਂ ਦੋਸਤਾਂ ਨਾਲ ਗੱਲਾਂ ਬਾਤਾਂ ਕਰਕੇ ਵਿਸਮਦੇ ਹਨ। ਯੂਰਪ ਦੇ ਸਭਿਆਚਾਰ ਵਿਚ ਸ਼ਰਾਬ ਅਤੇ ਸ਼ਰਾਬ-ਖਾਨਿਆਂ ਦੀ ਬਹੁਤ ਵੱਡੀ ਥਾਂ ਹੈ ਕਿਸੇ ਵੇਲੇ ਯੂਰਪ ਵਿਚ ਗਿਰਜੇ ਦੀ ਥਾਂ ਪਹਿਲੀ, ਬੈਂਕ ਦੀ ਦੂਜੀ ਅਤੇ ਪੱਬ ਦੀ ਤੀਜੀ ਥਾਂ ਹੁੰਦੀ ਸੀ। ਪਰ ਅੱਜ ਪੱਬ ਦੀ ਥਾਂ ਪਹਿਲੀ, ਬੈਂਕ ਦੀ ਦੂਜੀ ਅਤੇ ਗਿਰਜੇ ਦੀ ਤੀਜੀ ਥਾਂ ਹੈ। ਕਿਸੇ ਸਾਹਿਤਕ ਮੰਡਲੀ ਵਿਚ ਜਾਵੋ, ਕਿਸੇ ਰਾਜਸੀ ਸੰਸਥਾ ਦੀ ਇਕੱਤਰਤਾ ਵਿਚ ਜਾਂ ਸਿਨਮੇ ਥੀਏਟਰ ਵਿਚ ਜਾਉ, ਬਾਰ ਦਾ ਪ੍ਰਬੰਧ ਅਵੱਸ਼ ਹੋਵੇਗਾ। ਇਸ ਧਰਤੀ ਦੇ ਮਨੁੱਖ ਨੇ ਆਪਣੇ ਮਨੋਰੰਜਨ ਅਤੇ ਨਾਦ-ਵਿਨੋਦ ਲਈ ਪੱਬ ਨੂੰ ਕੇਂਦਰ ਮੰਨ ਲਿਆ ਹੈ।

ਪੱਬ ਜਾਂ ਬਾਰ ਯੂਰਪ ਦੇ ਬਾਕੀ ਦੇਸ਼ਾਂ ਵਿਚ ਵੀ ਆਪਣੀ ਮਹੱਤਤਾ ਰੱਖਦੇ ਹਨ, ਪਰ ਇੰਗਲੈਂਡ ਦੇ ਪੱਬਾਂ ਦਾ ਨਜ਼ਾਰਾ ਅਤੇ ਦਿੱਖ ਬਾਕੀ ਦੇ ਯੂਰਪੀਨ ਪੱਬਾਂ ਨਾਲੋਂ ਨਿਵੇਕਲੀ ਅਤੇ ਅਲੌਕਿਕ ਹੈ। ਇਕ ਵਿਸ਼ੇਸ਼ ਕਿਸਮ ਦਾ ਮਾਹੌਲ ਹੈ। ਸੁੰਞੇ ਵੇਲਿਆਂ ਦੀ ਪੌਣ ਵਰਗਾ ਸ਼ਾਂ ਸ਼ਾਂ ਕਰਦਾ ਸੰਗੀਤਮਈ। ਰਵੀ ਸ਼ੰਕਰ ਦੀ ਸਿਤਾਰ ਦੇ ਸਰੋਦ ਵਰਗਾ, ਝਰਨਿਆਂ ਦੇ ਡਿੱਗਦੇ ਪਾਣੀ ਵਰਗਾ, ਨਿੱਕੇ ਨਿੱਕੇ ਹਾਸਿਆਂ ਦੇ ਥਰੱਕਣ ਵਰਗਾ। ਫਰਾਂਸ ਅਤੇ ਜਰਮਨੀ ਦੇ ਪੱਬਾਂ ਦਾ ਵਾਤਾਵਰਣ ਪੰਜਾਬ ਦੇ ਵੱਡੇ ਹੋਟਲਾਂ ਵਰਗਾ ਹੈ, ਜਿੱਥੇ ਵਾਈਨ, ਬੀਅਰ, ਵਿਸਕੀ ਆਦਿ ਨਾਲ ਚਾਹ ਅਤੇ ਕੌਫੀ ਵੀ ਭਾਵਾਂ ਛੱਡਦੀ ਹੈ।

ਇੰਗਲੈਂਡ ਦੇ ਪੱਬਾਂ ਦੀਆਂ ਇਤਿਹਾਸਕ ਰਵਾਇਤਾਂ ਹਨ ਜਿਨ੍ਹਾਂ ਨੂੰ ਉਨ੍ਹਾਂ ਨੇ ਕਿਸੇ ਨਾ ਕਿਸੇ ਰੂਪ ਵਿਚ ਸਾਂਭ ਕੇ ਰੱਖਿਆ ਹੋਇਆ ਹੈ। ਪੱਬ ਵਿਚ ਪ੍ਰਸਿੱਧ ਨਾਵਲਕਾਰਚਾਰਲਸ ਡਿੱਕਨਜ਼ ਆਪਣੇ ਨਾਵਲ ਸਰੋਤਿਆਂ ਨੂੰ ਪੜ੍ਹਕੇ ਸੁਣਾਇਆ ਕਰਦਾ ਸੀ ਉਸ ਪੱਬ ਨੇ ਡਿੱਕਨਜ਼ ਦੇ ਪਾਤਰਾਂ ਦੇ ਚਿੱਤਰ ਅਤੇ ਖਾਸ ਸਬੰਧਤ ਵਾਕ ਕੰਧਾਂ ਉਪਰ ਪ੍ਰਦਰਸ਼ਿਤ ਕੀਤੇ ਹੋਏ ਹਨ। ਇਸ ਤਰ੍ਹਾਂ ਹੀ ਮਹਾਂਗੀਰਾਂ ਦੇ ਪੱਬਾਂ ਨੇ ਉਨ੍ਹਾਂ ਦੇ ਪੁਰਾਤਨ ਇਤਿਹਾਸ ਨੂੰ ਸਾਂਭ ਕੇ ਰੱਖਿਆ ਹੈ ਪੁਰਾਣੇ ਜਾਲ, ਨਿੱਕੀਆਂ ਕਿਸ਼ਤੀਆਂ, ਕੁੰਡੀਆਂ ਆਦਿ ਦੀ ਨੁਮਾਇਸ਼ ਕੀਤੀ ਹੋਈ ਹੈ।

ਜਿਵੇਂ ਪੰਜਾਬ ਵਿਚ ਵੱਡੇ ਵੱਡੇ ਹੋਟਲਾਂ, ਕਾਹਵਾ-ਖਾਨਿਆਂ ਅਤੇ ਢਾਬਿਆਂ ਦੇ ਵੰਨ ਸੁਵੰਨੇ ਵਿਸ਼ੇਸ਼ਣ ਭਰਪੂਰ ਨਾਉਂ ਹਨ। ਇਸ ਤਰ੍ਹਾਂ ਹੀ ਇੰਗਲੈਂਡ ਦੇ ਪੱਬਾਂ ਦਾ ਮਿਆਰ ਅਤੇ ਵਹਾਰ ਅਨੇਕ ਪ੍ਰਕਾਰੀ ਹੈ।

ਸ਼ਹਿਰ ਵਿਚ ਹੋਵੇ ਜਾਂ ਪਿੰਡ ਵਿਚ ਹਰ ਬਾਜ਼ਾਰ ਗਲੀ ਮੁਹੱਲੇ ਦੇ ਮੋੜ ਉਤੇ ਇਹ ਮਜ਼ਦੂਰਾਂ ਅਤੇ ਹਾਰੇ ਹੁੱਟੇ ਬਾਬੂਆਂ ਨੂੰ ਪਨਾਹ ਦੇਣ ਵਾਲਾ ਪੱਬ ਤੁਹਾਡੇ ਵੱਲ ਹਮਦਰਦੀ ਨਾਲ ਝਾਕਦਾ ਹੈ। ਠਾਹਰ ਦਿੰਦਾ ਹੈ ਅਤੇ ਜਿਉਣ ਜੋਗਾ ਸਾਹਸ। ਸ਼ਾਹੀ ਘਰਾਣਿਆਂ ਦੇ ਰਾਜੇ ਰਾਣੀਆਂ ਦੇ ਨਾਵਾਂ ਤੋਂ ਲੈ ਕੇ ਸਾਧਾਰਣ ਲੋਕਾਂ ਦੇ ਕਿੱਤਿਆਂ ਅਨੁਸਾਰ ਪੱਬਾਂ ਦੇ ਨਾਉਂ ਹਨ। ਜਿਨ੍ਹਾਂ ਦਾ ਅਸੀਂ ਆਪਣੀ ਸੌਖ ਲਈ ਪੰਜਾਬੀਕਰਨ ਕੀਤਾ ਹੋਇਆ ਹੈ। ਜਿਵੇਂ ਕਿ ਕੁਈਨ ਵਿਕਟੋਰੀਆ ਨੂੰ ਰਾਣੀ ਵਾਲਾ ਪੱਬ ਕਹਿੰਦੇ ਹਨ। ਲੇਡੀ ਮਾਰਗਰੇਟ ਨੂੰ ਬੁੜ੍ਹੀ ਵਾਲਾ ਪੱਬ, ਕਾਓਗੇਟ ਨੂੰ ਮਾਂ ਵਾਲਾ ਕਿਸੇ ਨੂੰ ਤੂਤਾਂ ਵਾਲਾ ਆਦਿ ਕਹਿ ਕੇ ਅੰਗਰੇਜ਼ੀ ਦੀ ਪੰਜਾਬੀ ਬਣਾਈ ਹੋਈ ਹੈ।

ਪੱਬ ਵਿਚ ਆਉਣ ਜਾਣ ਵਾਲਿਆਂ ਦੀ ਗਿਣਤੀ ਭਾਵੇਂ ਘੱਟ ਹੁੰਦੀ ਹੈ ਪਰ ਵੀਕ ਐਂਡ ਨੂੰ ਦੋ ਕਮਰਿਆਂ ਵਾਲੇ ਪੱਬ ਤੋਂ ਲੈ ਕੇ ਵੱਡੇ ਵੱਡੇ ਨਾਚ ਕਮਰਿਆਂ ਵਾਲੇ ਪੱਬ ਸ਼ਰਧਾਲੂਆਂ ਨਾਲ ਖਚਾ ਖੱਚ ਭਰੇ ਹੁੰਦੇ ਹਨ। ਆਮ ਕਰਕੇ ਪੱਬਾਂ ਦੇ ਮਾਲਕਾਂ ਨੇ ਪੱਬ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਹੋਇਆ ਸੀ ਜਿਵੇਂ ਭਾਰਤੀ ਰੇਲਵੇ ਵਿਚ ਪਹਿਲਾ ਦਰਜਾ, ਦੂਜਾ ਦਰਜਾ ਅਤੇ ਤੀਜਾ ਦਰਜਾ ਹੁੰਦਾ ਸੀ। ਇਹ ਵੰਡ ਤਾਂ ਸਰਮਾਏਦਾਰੀ ਨਿਜ਼ਾਮ ਦਾ ਖਾਸਾ ਹੈ। ਪਰ ਅੱਜ ਕੱਲ੍ਹ ਪੱਬਾਂ ਵਿਚੋਂ ਪ੍ਰਾਈਵੇਟ-ਬਾਰ ਅਲੋਪ ਹੋ ਗਏ ਹਨ ਪੱਬ ਦੀ ਵੰਡ ਪਬਲਿਕ ਬਾਰ ਅਤੇ ਸੈਲੂਨ ਬਾਰ ਵਿਚ ਰਹਿ ਗਈ ਹੈ। ਪਬਲਿਕ ਬਾਰ ਵਾਲੇ ਪਾਸੇ ਕਿਸ਼ੋਰ ਅਵਸਥਾ ਦੇ ਮੁੰਡੇ ਕੁੜੀਆਂ ਦੀ ਭਰਮਾਰ ਹੁੰਦੀ ਹੈ। ਡਾਟ ਅਤੇ ਸਨੂਕਰ ਆਦਿ ਖੇਡਾਂ ਦਾ ਪ੍ਰਬੰਧ ਵੀ ਏਸੇ ਪਾਸੇ ਹੁੰਦਾ ਹੈ। ਸੈਲੂਨ ਬਾਰ ਵਿਚ ਸਾਊ ਜੋੜੇ ਨਿੱਕੀਆਂ ਨਿੱਕੀਆਂ ਗੱਲਾਂ ਕਰਦੇ ਇਕ ਦੂਜੇ ਦੇ ਗਲ ਲੱਗੇ ਸ਼ਰਾਬ ਦਾ ਆਨੰਦ ਮਾਣਦੇ ਹਨ।

ਫਰਾਂਸ ਦੇ ਬਾਰਾਂ ਦੀ ਦਿੱਖ ਅੱਡਰੀ ਅਤੇ ਉਨ੍ਹਾਂ ਦੀ ਵਿਲੱਖਣਤਾ ਨਾਨ੍ਹਾਂ ਪ੍ਰਕਾਰ ਦੀ ਵਾਈਨ ਵਿਚ ਹੈ। ਇਸ ਤਰ੍ਹਾਂ ਹੀ ਇੰਗਲੈਂਡ ਦੇ ਪੱਬਾਂ ਦੀ ਵਿਸ਼ੇਸ਼ਤਾ ਵਧੀਆ ਤੋਂ ਵਧੀਆ ਬੀਅਰ ਵਿਚ ਹੈ। ਉਂਜ ਭਾਵੇਂ ਕਾਊਂਟਰ 'ਤੇ ਕਿੰਨੇਹੀ ਪ੍ਰਕਾਰ ਦੀ ਵਿਸਕੀ, ਜਿੱਨ੍ਹ ਰੱਮ, ਵਾਈਨ, ਵੋਦਕਾ, ਸ਼ੈਰੀ, ਸ਼ੈਮਪੀਅਨ ਅਤੇ ਲਿੱਕਓਰਜ਼ ਪਿਆਕਾਂ ਨੂੰ ਲਲਚਾਉਂਦੀਆਂ ਹਨ। ਆਮ ਲੋਕ ਬੀਅਰ ਪੀਣ ਦੇ ਸ਼ੌਕੀਨ ਹਨ। ਸ਼ਨੀਵਾਰ, ਐਤਵਾਰ ਜਾਂ ਹੋਰ ਕਿਸੇ ਛੁੱਟੀ ਵਾਲੇ ਦਿਨ ਵਿਸਕੀ ਜਾਂ ਰੱਮ ਦੇ ਪੈਗ ਮਾਰਦੇ ਹਨ। ਮਾਰਨਾ ਸ਼ਬਦ ਏਥੇ ਪੰਜਾਬੀ ਲੋਕਾਂ ਵਿਚ ਆਮ ਪ੍ਰਚਲਤ ਹੈ। ਬੀਅਰ ਦਾ ਪਾਇੰਟ ਪੀਣ ਨੂੰ ਆਖਦੇ ਹਨ, "ਚਲ ਯਾਰ ਗਲਾਸ ਮਾਰ ਆਈਏ।" ਟੈਲੀਫੋਨ ਕਰਨ ਨੂੰ ਵੀ ਟੈਲੀਫੋਨ ਮਾਰਨਾ ਹੀ ਆਖਦੇ ਹਨ। ਏਥੇ ਸਾਰੇ ਲੋਕਾਂ ਦਾ ਬੀਅਰ ਦਾ ਟੇਸਟ (ਸੁਆਦ) ਆਪੋ ਆਪਣਾ ਹੈ, ਸੋ ਪੱਬ ਵਿਚ ਬੈਠਿਆਂ ਇਹ ਪੁੱਛਣਾ ਜ਼ਰੂਰੀ ਹੋ ਗਿਆ ਹੈ ਕਿ ਯਾਰ ਤੂੰ ਕੀ ਪੀਏਂਗਾ "ਲਾਗਰ, ਮੀਨੱਸ, ਬਿੱਟਰ, ਡਾਇਲ-ਡਾਇਮੰਡ, ਸ਼ਪੈਸ਼ਲ ਜਾਂ ਲੌਂਗ-ਲਾਈਫ, ਬੋਲ ਕੀ ਪੀਏਂਗਾ। ਕਈ ਵਾਰ ਤਾਂ ਇਉਂ ਲਗਦਾ ਜਿਵੇਂ ਆਪਣੇ ਬਹਿਰਾ ਰੈਸਟੋਰੈਂਟ ਵਿਚ ਬੈਠਿਆਂ ਨੂੰ ਪੁੱਛਦਾ ਹੈ, "ਹਾਂ ਸਰਦਾਰ ਜੀ ਕੀ ਖਾਉਗੇ, ਆਲੂ-ਮਟਰ, ਮਟਰ-ਪਨੀਰ, ਭਿੰਡੀ, ਸਾਗ-ਮੀਟ, ਕੀਮਾਂ, ਕੋਫਤੇ, ਮਟਨ-ਕੜ੍ਹੀ ਅਤਿ ਆਦਿ।

ਜਵੇਂ ਹੋਟਲ ਨਾਲ ਸਬੰਧਤ ਸ਼ਬਦ ਬਹਿਰਾ ਹੈ ਏਸੇ ਤਰ੍ਹਾਂ ਹੀ ਮੈਖਾਨੇ ਨਾਲ ਸਾਕੀ ਸ਼ਬਦ ਜੁੜਿਆ ਹੋਇਆ ਹੈ। ਸਾਕੀ ਮੇਰੀ ਸੋਚ ਅਨੁਸਾਰ ਤੁਪਕਾ ਤੁਪਕਾ ਚੋਰੀ ਕਰਨ ਵਾਲਾ, ਕਾਣੀ ਵੰਡ ਕਰਨ ਵਾਲਾ, ਬਿਗਾਨੀ ਸ਼ਰਾਬ 'ਤੇ ਆਪਣੀਆਂ ਯਾਰੀਆਂ ਪੁਗਾਣ ਵਾਲਾ, ਭੁਲੇਖਾ ਪਾ ਕੇ ਆਪਦੇ ਲਈਂਦੇ ਦੋ ਪਿਆਲੇ ਰੱਖਣ ਵਾਲਾ ਕੁਝ ਅਜਿਹਾ ਵਿਅਕਤੀ ਆਉਂਦਾ ਹੈ। ਪਰ ਇੰਗਲੈਂਡ ਦੇ ਪੱਬਾਂ ਵਿਚ ਸਾਕੀ ਸੁਨਹਿਰੀ ਵਾਲਾਂ ਵਾਲੀਆਂ ਕੁੜੀਆਂ ਹਨ ਜਿਨ੍ਹਾਂ ਦੇ ਨੀਲੇ ਨੀਲੇ ਨੈਣ ਮੈਖਾਰਾਂ ਨੂੰ ਸ਼ੋਖੀਆਂ ਵੰਡਦੇ ਹਨ, ਜਿਨ੍ਹਾਂ ਦੇ ਕੇਸੂਆਂ ਵਰਗੇ ਬੁੱਲ੍ਹ ਪੋਲਾ ਜਿਹਾ ਹੱਸ ਕੇ ਧੰਨਵਾਦ ਕਰਦੇ ਹਨ। ਇਹ ਸਾਕੀ ਬਿਗਾਨੀ ਸ਼ਰਾਬ 'ਤੇ ਯਾਰੀਆਂ ਨਹੀਂ ਪੂਰਦੇ। ਇਨ੍ਹਾਂ ਕਾਣੀ ਵੰਡ ਕਰਨੀ ਸਿੱਖੀ ਹੀ ਨਹੀਂ। ਇਨ੍ਹਾਂ ਉਧਾਰਾਂ ਰਿਵਾਜ ਵੀ ਨਹੀਂ ਪਾਇਆ। ਸੌਦੇ ਨਕਦੋ ਨਕਦੀ ਹਨ। ਪੈਸਾ ਦਿਓ ਤੇ ਗਜ਼ ਪੜ੍ਹਵਾਓ।

ਸਾਡੇ ਏਥੇ ਪੱਬਾਂ ਵਿਚ ਵੀ ਪੰਜਾਬੀ ਪੇਂਡੂ ਰੰਗ ਹੈ। ਅਸੀਂ ਪੱਬਾਂ ਵਿਚ ਤਿੰਨ ਤਿੰਨ, ਚਾਰ ਚਾਰ ਦੀਆਂ ਟੋਲੀਆਂ ਬੰਨ੍ਹ ਕੇ ਜਾਂਦੇ ਹਾਂ। ਉਚੀ ਉਚੀ ਪੰਚਮ ਸੁਰ ਵਿਚ ਗੱਪਾਂ ਮਾਰਦੇ ਹਾਂ। ਕਦੇ ਆਰ ਦੀਆਂ, ਕਦੇ ਪਾਰ ਦੀਆਂ ਪੌਂਡ ਦੇ ਚੜ੍ਹਦੇ ਡਿੱਗਦੇ ਭਾਅ ਦੀਆਂ। ਪੰਜਾਬ, ਖੰਡ ਤੇਲ, ਸੀਮਿੰਟ ਦੀ ਤੰਗੀ ਤੁਰਸ਼ੀ ਦੀਆਂ ਗੱਲਾਂ। ਗੱਲ ਕੀ ਭਾਰਤੀ ਮਜ਼ਦੂਰ ਸਭਾ, ਸਿੰਘ ਸਭਾ ਗੁਰਦੁਆਰੇ ਤੋਂ ਲੈ ਕੇ ਇੰਦਰਾ ਦੇ ਬਲੂ ਸਟਾਰ ਅਪਰੇਸ਼ਨ ਦਾ ਅਪਰੇਸ਼ਨ ਕਰਦੇ ਹੋਏ ਦਿੱਲੀ ਵਿਚ ਸਿੱਖਾਂ ਉਤੇ ਹੋਏ ਅਤਿਆਚਾਰ ਦਾ ਨਿਰਣਾ ਬੀਅਰ ਦੇ ਚਾਰ ਚਾਰ ਮੱਗ ਪੀ ਕੇ ਕਰ ਦਿੰਦੇ ਹਾਂ। ਕੁਝ ਸਿਆਣੀ ਉਮਰ ਦੇ ਬੰਦੇ ਮੁੰਡੇ ਕੁੜੀ ਦੇ ਰਿਸ਼ਤੇ ਅਤੇ ਪੰਜਾਬ ਤੋਂ ਕਿਸੇ ਰਿਸ਼ਤੇਦਾਰ ਨੂੰ ਮੰਗਵਾਉਣ ਦੇ ਹੀਲੇ ਵਸੀਲੇ ਅਤੇ ਕਾਰ ਵਿਹਾਰ ਦੀਆਂ ਗੱਲਾਂ ਵੀ ਕਰਦੇ ਹਨ। ਸਾਡੇ ਵਿਚ ਬਹੁਤ ਘੱਟ ਲੋਕ ਹਨ ਜੋ ਪੱਬ ਵਿਚ ਬਹਿ ਕੇ ਰੁਜ਼ਗਾਰ ਜਾਂ ਬੇਰੁਜ਼ਗਾਰੀ ਦੀਆਂ ਗੱਲਾਂ ਕਰਦੇ ਹੋਣ।

ਯੂਰਪੀਨ ਕੌਮਾਂ ਦਾ ਸੁਭਾਅ ਨਿੱਜੀ ਜਿਹਾ ਹੈ। ਇਹ ਟੋਲੀਆਂ ਬੰਨ੍ਹ ਕੇ ਪੱਬਾਂ ਵਿਚ ਨਹੀਂ ਆਉਂਦੇ, ਜੇ ਆਉਂਦੇ ਵੀ ਹਨ ਤਾਂ ਉਹ ਕੇਵਲ ਮੁੰਡੀਹਰ ਹੁੰਦੀ ਹੈ, ਪ੍ਰੌੜ੍ਹ ਉਮਰ ਦੇ ਨਹੀਂ। ਹਰ ਮੁੰਡੇ ਨਾਲ ਕੁੜੀ, ਹਰ ਆਦਮੀ ਨਾਲ ਤੀਵੀਂ ਚੁੱਪ ਚਾਪ ਆਉਂਦੇ ਹਨ। ਆਪਣੀ ਡਰਿੰਕ ਲੈ ਕੇ ਮੇਜ਼ 'ਤੇ ਬੈਠੇ ਸਿਗਰਟਾਂ ਦੇ ਕਸ਼ ਲਾਉਂਦੇ, ਹੌਲੀ ਹੌਲੀ ਪੋਲਾ ਜਿਹਾ ਹਾਸਾ ਹੱਸਦੇ ਇਕ ਦੂਜੇ ਦੇ ਬੁੱਲ੍ਹਾਂ ਉੱਤੇ ਬੁੱਲ੍ਹ ਰੱਖ ਕੇ ਸੁੰਵ ਵੇਲਿਆਂ ਦੀ ਚਾਂਦਨੀ ਵਾਂਗ ਮਦਹੋਸ਼ ਹੋਏ ਰਹਿੰਦੇ ਹਨ। ਇਨ੍ਹਾਂ ਦੀ ਖੁਸ਼ੀ ਵਹਿੰਦੀ ਨੈਂ ਦੇ ਸਰੋਦ ਵਰਗੀ ਹੈ। ਸਾਡੀ ਖੁਸ਼ੀ ਖੌਰੂ ਪਾਉਂਦੇ ਤੂਫਾਨਾ ਵਰਗੀ। ਸਾਰੇ ਦਿਨ ਦੀ ਕਰੜੀ ਮਿਹਨਤ ਪਿਛੋਂ ਬੀਅਰ ਦੇ ਮੱਗ ਪੀ ਕੇ ਮਨ ਦੀ ਭੜਾਸ ਕੱਢਦੇ ਹਾਂ. ਇਸ ਤਰ੍ਹਾਂ ਅਗਲੇ ਦਿਨ ਦੀ ਮਜ਼ਦੂਰੀ ਲਈ ਤਨ ਮਨ ਤਿਆਰ ਹੋ ਜਾਂਦਾ ਹੈ। ਬਹੁਤ ਸਾਰੇ ਅੰਗਰੇਜ਼ ਲੋਕ ਦੁਪਹਿਰ ਸਮੇਂ ਦਾ ਖਾਣਾ ਇਨ੍ਹਾਂ ਪੱਬਾਂ ਵਿਚ ਹੀ ਖਾਂਦੇ ਹਨ। ਬੀਅਰ ਦੇ ਗਲਾਸ ਨਾਲ ਕੋਈ ਚੀਜ਼-ਸੈਂਡਵਿਚ ਜਾਂ ਬਰਗਰ ਅਤੇ ਸਲਾਦ ਨਾਲ ਆਪਣਾ ਹਲਕਾ ਜਿਹਾ ਲੰਚ ਕਰ ਲੈਂਦੇ ਹਨ। ਛੋਟੇ ਪੱਬਾਂ ਦੇ ਤਾਂ ਨਾਲ ਹੀ ਕਾਊਂਟਰ 'ਤੇ ਇਹ ਸਭ ਕੁਝ ਪਿਆ ਹੁੰਦਾ ਹੈ ਪਰ ਵੱਡੇ ਪੱਬਾਂ ਵਿਚ ਆਰਡਰ ਕਰਕੇ ਮਨ ਮਰਜ਼ੀ ਦਾ ਭੋਜਨ ਲਿਆ ਜਾਂਦਾ ਹੈ।

ਪੱਬ ਜਾਣ ਦਾ ਅਸਲੀ ਆਨੰਦ ਤਾਂ ਹਫਤੇ ਦੇ ਅਖੀਰ ਸ਼ਨੀਵਾਰ ਦੀ ਰਾਤ ਨੂੰ ਆਉਂਦਾ ਹੈ। ਵੱਡੇ ਵੱਡੇ ਹਾਲ ਕਮਰੇ ਮਧੁਰ ਸੰਗੀਤ ਨਾਲ ਨੁਮਕਦੀ ਸੁਮੀਰ ਵਾਂਗ ਥਰਾਉਂਦੇ ਹਨ। ਜਾਮ ਤੇ ਜਾਮ ਖੜਕਦੇ ਹਨ। ਨਿੰਮੇ ਨਿੰਮੇ ਨਸ਼ੇ ਦੀ ਲੋਰ ਵਿਚ ਯੁਵਕ ਯੁਵਤੀਆਂ ਨੱਚ ਨੱਚ ਪਾਇਲਾਂ ਪਾਉਂਦੇ ਹਨ। ਕਿਸੇ ਦੇ ਯਾਦ ਚਿੱਤ ਨਹੀਂ ਹੁੰਦਾ ਕਿ ਉਹ ਹਫਤਾ ਭਰ ਹੱਡ ਤੁੜਵਾ ਕੇ ਆਏ ਹਨ। ਅਗਲੇ ਸੋਮਵਾਰ ਫਿਰ ਕੋਹਲੂ ਦੇ ਬਲਦ ਦਾ ਚੱਕਰ ਸ਼ੁਰੂ ਹੋ ਜਾਣਾ ਹੈ। ਉਹ ਜ਼ਿੰਦਗੀ ਦਾ ਇਹ ਪਲ ਉਮਰਾਂ ਵਿਚ ਬਦਲ ਲੈਂਦਾ। ਉਨ੍ਹਾਂ ਲਈ ਇਹ ਘੜੀ ਜ਼ਿੰਦਗੀ ਦਾ ਸਿਖਰ ਹੁੰਦੀ ਹੈ। ਹਾਲ ਕਮਰੇ ਦੀਆਂ ਭਿੰਨੀਆਂ ਭਿੰਨੀਆਂ ਨੀਲਆਂ ਬੱਤੀਆਂ ਦੀ ਲੋਅ ਵਿਚ ਚੰਦਰਮਾ ਦੀਆਂ ਰਿਸ਼ਮਾਂ ਵਰਗੇ ਸਰੀਰ ਚਾਅਵਾਂ ਸੰਗ ਲਰਜਦੇ ਹਨ। ਇਸ ਹੁਸਨ ਦੇ ਵਗਦੇ ਦਰਿਆ ਵਿਚ ਟੁੱਭੀ ਮਾਰਨ ਲਈ ਹਰ ਦਿਲ ਉਮਲਦਾ ਹੈ। ਸਾਡੀਆਂ ਸੁਆਣੀਆਂ ਸਾਡੇ ਸੱਭਿਆਚਾਰ ਨਾਲ ਬੱਝੀਆਂ, ਸਾਨੂੰ ਪੱਬ ਜਾਣ ਤੋਂ ਰੋਕਣਾ ਆਪਣਾ ਪਰਮ ਧਰਮ ਸਮਝਦੀਆਂ ਹਨ। ਉਨ੍ਹਾਂ ਦੀਆਂ ਇਹ ਕੀਮਤਾਂ ਅਨੁਸਾਰ ਇਹ ਵੀ ਦੁਰਾਚਾਰ ਵੱਲ ਇਕ ਕਦਮ ਹੈ। ਕੁਝ ਹੱਦ ਤਕ ਉਨ੍ਹਾਂ ਦਾ ਸ਼ੰਕਾ ਠੀਕ ਵੀ ਹੈ। ਪੇਸ਼ਾਵਰ ਔਰਤਾਂ ਪੱਬਾਂ ਵਿਚ ਹੀ ਸ਼ਿਕਾਰ ਲੱਭਣ ਆਉਂਦੀਆਂ ਹਨ। ਭੋਖੜੇ ਦੇ ਮਾਰੇ ਸਾਡੇ ਕੁਝ ਭੱਦਰ ਪੁਰਸ਼ ਚਿੱਟੇ ਚੰਮ ਦਾ ਸ਼ਿਕਾਰ ਹੋ ਵੀ ਨਿਬੜਦੇ ਹਨ।

ਅੱਜ ਦਾ ਸਾਡਾ ਨਵਾਂ ਪੋਚ ਇਨ੍ਹਾਂ ਗੱਲਾਂ ਦੀ ਪਰਵਾਹ ਨਹੀਂ ਕਰਦਾ ਅਤੇ ਨਾ ਹੀ ਸਾਡੇ ਵਾਂਗ ਉਹ ਬੀਅਰ ਦੇ ਮੱਗ ਭਰ ਭਰ ਪੀਣ ਜਾਂਦੇ ਹਨ। ਸਗੋਂ ਪੱਬ ਉਨ੍ਹਾਂ ਦੇ ਮਨੋਰੰਜਨ ਦਾ ਕੇਂਦਰ ਸਾਡੇ ਨਾਲੋਂ ਵੱਖਰੀ ਦ੍ਰਿਸ਼ਟੀ ਤੋਂ ਹੈ। ਉਹ ਆਪਣੇ ਹਾਣੀ ਮੁੰਡੇ ਕੁੜੀਆਂ ਨਾਲ ਡਾਟ, ਸਨੂਕਰ, ਬਿਲੀਅਰਡ ਅਤੇ ਬ੍ਰਿਜ ਆਦਿ ਖੇਡਦੇ ਹਨ। ਕਈ ਵਾਰ ਖੇਡਦੇ ਖੇਡਦੇ ਏਨਾ ਖੁੱਭ ਜਾਂਦੇ ਹਨ ਕਿ ਆਪਣਾ ਬੀਅਰ ਦਾ ਗਲਾਸ ਪੀਣਾ ਵੀ ਭੁੱਲ ਜਾਂਦੇ ਹਨ।

ਅੱਜ ਕੱਲ੍ਹ ਮਿਡਲੈਂਡ ਦੇ ਸ਼ਹਿਰਾਂ ਵਿਚ ਬਹੁਤ ਸਾਰੇ ਪੱਬ ਪੰਜਾਬੀ ਭਾਈਚਾਰੇ ਦੀ ਪ੍ਰਬੰਧਕੀ ਹੇਠ ਚਲ ਰਹੇ ਹਨ। ਉਨ੍ਹਾਂ ਦਾ ਰੰਗ ਵੱਖਰਾ ਹੈ। ਬਿਜਲੀ ਰੰਗਾ, ਜਿਸ ਵਿਚੋਂ ਪੰਜਾਬੀਅਤੇ ਅੰਗਰੇਜ਼ੀ ਭਾਅ ਇਕੋ ਸਮੇਂ ਇਕੱਠੀ ਨਿੱਕਲਦੀ ਹੈ। ਇਨ੍ਹਾਂ ਪੱਬਾਂ ਵਿਚ ਵੀਕਐਂਡ ਹੈ ਤੂੰਬੀ ਖੜਕਦੀ ਹੈ, "ਨੈਣ ਪ੍ਰੀਤੋ ਦੇ ਬਹਿਜਾ ਬਹਿਜਾ ਕਰਦੇ" ਵਰਗੇ ਬੋਲ ਹਾਲ ਅੰਦਰ ਗੂੰਜਦੇ ਹਨ। ਠੰਢੀ ਬੀਅਰ ਦੇ ਨਸ਼ੇ ਨੂੰ ਪੰਜਾਬੀ ਦੇ ਗਰਮ ਗਰਮ ਗੀਤ ਅਤੇ ਕੇ ਬੀਬਾ, ਜੇ ਬੀਬਾ ਦੇ ਲੱਕ ਦੇ ਮਰੋੜੇ ਦੂਣ ਸਵਾਇਆ ਕਰਦੇ ਹਨ। ਸੰਗੀਤ ਟੋਲੀਆਂ ਨੇ ਆਪਣੀ ਕਲਾ ਦੇ ਪ੍ਰਦਰਸ਼ਨ ਅਤੇ ਸਰਪ੍ਰਸਤੀ ਲਈ ਪੱਬਾਂ ਨੂੰ ਯੋਗ ਵਸੀਲਾ ਬਨਾਉਣਾ ਅੰਗਰੇਜ਼ ਤੋਂ ਹੀ ਸਿੱਖਿਆ ਹੈ। ਅੰਗਰੇਜ਼ ਕਲਾਕਾਰ ਵੀ ਇਨ੍ਹਾਂ ਪੱਬਾਂ ਦੀਆਂ ਸਟੇਜਾਂ ਤੋਂ ਹੀ ਸੁਪਰ-ਸਟਾਰ ਬਣੇ ਹਨ। ਅੰਗਰੇਜ਼ੀ ਅਤੇ ਪੰਜਾਬੀ ਸਾਜ਼ਾਂ ਦਾ ਸਾਡੇ ਕਲਾਕਾਰਾਂ ਨੇ ਸਮੁੱਚਾ ਸੁਮੇਲ ਕੀਤਾ ਹੈ। ਅੱਜ ਕੱਲ੍ਹ ਤੁਹਾਨੂੰ ਹਰ ਵੀਕਐਂਡ 'ਤੇ ਕਿਸੇ ਨਾ ਕਿਸੇ ਪੱਬ ਵਿਚ ਦੀਵਾਨਾ ਗਰੁੱਪ, ਮਸਤਾਨਾ ਗਰੁੱਪ, ਤਰਾਨਾ ਗਰੁੱਪ, ਮਲੰਗੀ ਗਰੁੱਪ, ਭੁਝੰਗੀ ਗਰੁੱਪ ਅਤੇ ਦਰੰਗੀ ਗਰੁੱਪ ਆਪਣੀ ਕਲਾ ਦੇ ਜੌਹਰ ਵਿਖਾਉਂਦੇ ਮਿਲਣਗੇ।

ਅੰਗਰੇਜ਼ ਬੁਢਾਪੇ ਵਾਂਗ ਪੰਜਾਬੀ ਬੁਢਾਪਾ ਇਨ੍ਹਾਂ ਪੱਬਾਂ ਦੇ ਜੀਵਨ ਦਾ ਆਨੰਦ ਨਹੀਂ ਮਾਣ ਰਿਹਾ। ਇਹ ਉਨ੍ਹਾਂ ਦੀ ਮਾਨਸਿਕ ਦੁਬਿਧਾ ਹੈ। ਪੈਨਸ਼ਨ ਦੇ ਪੈਸੇ ਪੋਤੇ ਪੋਤੀਆਂ ਦੇ ਚਾਕਲੇਟਾਂ 'ਤੇ ਖਰਚ ਕਰਕੇ ਪਿਤਾਪੁਰਖੀ ਖੁਸ਼ੀ ਲੈਂਦੇ ਹਨ। ਪੱਬ ਵੱਲ ਨੂੰ ਉਨ੍ਹਾਂ ਕਦਮ ਅਹੁਲਦੇ ਹਨ ਪਰ ਸੰਸਕਾਰਾਂ ਦੀਆਂ ਬੇੜੀਆਂ ਪੇਸ਼ ਨਹੀਂ ਜਾਣ ਦਿੰਦੀਆਂ। ਸਾਡੀ ਪੁਸ਼ਤ ਬੁਢੇਪੇ ਵਿਚ ਜ਼ਰੂਰ ਪੱਬਾਂ ਦੀ ਰੌਣਕ ਬਣੀ ਰਹੇਗੀ, ਪੰਜਾਬ ਦੀ ਸੱਥ ਦਾ ਸੁਆਦ ਪੱਬਾਂ ਵਿਚੋਂ ਹੀ ਲਿਆ ਕਰਾਂਗੇ।

# ਪੁੰਗਰਦੇ ਦੇਸ਼ਾਂ ਦੀਆਂ ਗੰਦੀਆਂ ਬਸਤੀਆਂ

ਰਾਮ ਸਿੰਘ ਢਿੱਲੋਂ, ਸਰੀ (ਗੋਰਾਇਆ)



ਮਿਡਲ ਈਸਟ, ਈਰਾਨ, ਈਰਾਕ, ਲਿਬੀਆ, ਸਿਰੀਆ, ਦੱਖਣੀ ਅਫਰੀਕਾ, ਨਿਕਾਰੁਗਆ, ਅਰਜਨਟਾਈਨਾ, ਇਟਲੀ, ਆਇਰਲੈਂਡ, ਫਿਲਪਾਈਨ, ਅਫਗਾਨਿਸਤਾਨ, ਪਾਕਿਸਤਾਨ, ਬੰਗਲਾ ਦੇਸ਼, ਇੰਡੀਆ ਸ੍ਰੀ ਲੰਕਾ ਆਦਿ ਭਾਵ ਧਰਤ-ਗਲੋਬ ਤੇ ਵਸਦਾ ਕੋਈ ਦੇਸ਼ ਨਜ਼ਰ ਨਹੀਂ ਆਉਂਦਾ ਜਿਥੇ ਸ਼ਾਂਤ-ਜੀਵਨ ਵਰਤ ਰਿਹਾ ਹੋਵੇ। ਭਾਵੇਂ ਏਸ ਸੰਤੁਸ਼ਟਤਾ ਦੇ ਵੱਖ ਵੱਖ ਕਾਰਨ ਹੋਣਗੇ ਪਰ ਮੁਖ ਕਾਰਨ, ਗਰੀਬੀ-ਅਮੀਰੀ ਵਿਚਕਾਰ ਵਡੇਰਾ ਪਾੜਾ ਹੈ ਤੇ ਪੇਂਡੂ ਗਰੀਬ ਜਨਤਾ ਦਾ, ਢਿੱਡ-ਭੁਖ ਪੂਰੀ ਕਰਨ ਲਈ, ਕਿੱਤਿਆਂ ਦੀ ਭਾਲ ਵਿਚ ਸ਼ਹਿਰਾਂ ਵੱਲ ਖਿਚੇ ਆਉਣਾ ਤੇ ਓਥੋਂ ਦੀਆਂ ਗੰਦੀਆਂ ਬਸਤੀਆਂ ਦਾ ਵਾਧਾ ਹੈ।

ਦਸ ਸਾਲ ਪਹਿਲਾਂ ਜਦ ਯੂਨਾਈਟਿਡ ਨੇਸ਼ਨਜ਼ ਦੀ ਹੈਬੀਟੈਟ (ਵਸੇਵਾ) ਕਾਨਫਰੰਸ ਵੈਨਕੂਵਰ ਵਿਖੇ ਹੋਈ ਤਾਂ ਉਨ੍ਹਾਂ ਏਸ ਸੰਕਟ ਨੂੰ ਸੱਪਸ਼ਟ ਤੌਰ ਤੇ ਦੱਸਿਆ ਕਿ ਧਰਤ-ਗਲੋਬ ਤੇ ਵਸਦੀ ਲੁਕਾਈ ਦਾ ਚੌਥਾ ਹਿੱਸਾ ਭਾਵ ਅਟੇ ਸਟੇ ਇਕ ਬਿਲੀਅਨ (ਇਕ ਅਰਬ) ਗਰੀਬ ਲੋਕੀ, ਤੀਜੀ ਦੁਨੀਆਂ ਦੇ ਸ਼ਹਿਰਾਂ ਦੀਆਂ ਗੰਦੀਆਂ ਬਸਤੀਆਂ ਵਿਚ ਦਿਨ-ਕਟੀ ਕਰ ਰਹੇ ਹਨ।

ਏਸ ਆਬਾਦੀ-ਪਸਾਰੇ ਨੇ ਨਿਜੀ ਤੌਰ ਤੇ ਹਰ ਸਰਕਾਰ ਦੀ ਕਾਬੂ-ਸ਼ਕਤੀ ਤੇ ਸੰਕਟ ਨੂੰ ਨਜਿੱਠ ਸਕਣ ਦੀ ਅਸਮਰਥਾ 'ਤੇ ਅਸਰ ਪਾਇਆ ਹੈ, ਜਿਸ ਕਾਰਨ ਸ਼ਹਿਰੀਆਂ ਦੀ ਜੀਵਨ-ਬੁਝ-ਖੁਰਾਕ-ਭੁਖ, (ਅਪੂਰਨ ਖੁਰਾਕ) ਬੀਮਾਰੀ ਅਤੇ ਮੌਤ ਦਰ ਵਾਧੇ ਵਿਚ ਭਾਰੀ ਵਾਧਾ ਹੋਇਆ ਹੈ।

ਬੇਸ਼ਕ ਯੂਨਾਈਟਿਡ ਨੇਸ਼ਨਜ਼ ਰੇਜ਼ੂਲੇਸ਼ਨ ਜਿਸ ਵਿਚ ਹਰ ਸ਼ਹਿਰੀ ਲਈ ਯੋਗ-ਰਿਹਾਇਸ਼ ਅਤੇ ਹੋਰ ਜ਼ਿੰਦਗੀ ਦੇ ਸੁਖ-ਸਾਧਨਾਂ ਦਾ ਬੜਾ ਮਾਣਨੀਕ ਜ਼ਿਕਰ ਹੈ ਪਰ ਜੋ ਕੁਝ ਵਰਤ ਰਿਹਾ ਹੈ ਓਹ ਅਸੂਲਾਂ ਤੋਂ ਕੋਹਾਂ ਦੂਰ ਹੈ।

ਦਸਾਂ ਸਾਲਾਂ ਦੀ ਖੋਜ ਅਤੇ ਮਨੁਖਤਾ ਦੇ ਰਿਹਾਇਸ਼ੀ ਸਿਧਾਂਤਾਂ ਬਾਰੇ ਗੌਰ ਨਾਲ ਘੋਖਿਆਂ ਇਹ ਹੁਣ ਸਪੱਸ਼ਟ ਹੋ ਚੁੱਕਾ ਹੈ ਕਿ ਏਸ ਸੰਕਟ ਦਾ ਕੋਈ ਹੱਲ ਨਹੀਂ ਹੈ।

ਕਿਸੇ ਹੋਰ ਵੇਹਲੀ ਪਈ ਖੁਲ੍ਹੀ ਧਰਤ ਵੱਲ ਨੂੰ ਲੋਕਾਂ ਦਾ ਹਿਜਰਤ ਕਰ ਜਾਣਾ ਵੀ ਕੋਈ ਵਾਜਬੀ ਨਿਪਟਾਰਾ ਨਹੀਂ ਹੈ।

ਧਰਤੀ ਦੇ ਕਿਸੇ ਟਾਪੂ ਤੇ ਵੀ ਕੋਈ ਏਹੋ ਜੇਹੀ ਵੇਹਲੀ ਪਈ ਧਰਤੀ ਨਜ਼ਰ ਨਹੀਂ ਆਉਂਦੀ ਜਿਹੜੀ ਏਸ ਮੰਤਵ ਲਈ ਵਰਤੀ ਜਾ ਸਕੇ। ਇਹ ਤੇ ਅਜੋਕੀ ਸਾਰੀ ਹੀ ਵਿਚਾਰੀ ਗਰੀਬ ਨਵੀਂ ਪੀੜ੍ਹੀ ਹੈ ਜਿਸਦੀ ਤਵਾਰੀਖੀ ਰਵਾਇਤ ਲਈ ਕੋਈ ਆਸਰਾ ਨਹੀਂ ਦਿਸ ਰਿਹਾ।

ਦੁਨੀਆਂ ਭਰ ਦੇ ਖੋਜੀ ਸਿਆਣਿਆਂ ਦੀ ਇਕ ਹਫਤੇ ਦੀ ਵਿਚਾਰ-ਗੋਸ਼ਟੀ ਉਪਰੰਤ ਏਸ ਸਿੱਟੇ ਤੇ ਉਪੜਿਆ ਗਿਆ ਹੈ ਕਿ ਸੰਮਤ 2000 ਤੱਕ ਏਸ ਧਾਰਣਾਂ ਸੰਬੰਧੀ ਕਿਸੇ ਹੱਲ ਦੀ ਸ਼ੁਰੂਆਤ ਸੰਭਵ ਹੋ ਸਕਣ ਦੀ ਆਸ ਕੀਤੀ ਜਾ ਸਕਦੀ ਹੈ।

ਕਿਸੇ ਪ੍ਰਕਾਰ ਦੇ ਸ਼ਹਿਰੀ ਰਹਾਇਸ਼ੀ ਪ੍ਰਬੰਧ ਤੇ ਝੱਬਦੇ ਹੀ ਕੇਂਦਰਤ ਹੋ ਓਹਦਾ ਵਾਧਾ ਕੀਤਾ ਜਾ ਸਕੇਗਾ ਤਾਂਕਿ ਦੁਨੀਆਂ 'ਚ ਵਸਦੇ ਗਰੀਬਾਂ ਲਈ ਕਿਸੇ ਪ੍ਰਕਾਰ ਦਾ ਯੋਗ ਵਸੋਂ-ਢੰਗ ਲੱਭਿਆ ਜਾ ਸਕੇ ਨਹੀਂ ਤਾਂ ਸਾਰੀ ਦੁਨੀਆਂ ਦੇ ਵਸਦੇ ਸਾਰੇ ਦੇਸ਼ਾਂ ਲਈ ਇਹ ਖਤਰਾ ਬਣ ਜਾਣਗੇ।

ਅਜੋਕੀ ਸ਼ਹਿਰੀ-ਖਿਚ ਸ਼ਕਤੀ ਬੜੀ ਸਪੱਸ਼ਟ ਹੈ। ਸ਼ਹਿਰ, ਪੇਂਡੂ ਕਾਮੇ-ਕਿਸਾਨਾਂ ਲਈ ਵਧੀਆ ਜੀਵਨ ਵਿਸ਼ਵਾਸ ਹੈ ਜਿਹੜਾ ਉਨ੍ਹਾਂ ਨੂੰ ਆਪਣੇ ਵੱਲ ਖਿਚਣ ਦਾ ਇਕ ਪ੍ਰਕਾਰ ਦੇ ਚੁੰਬਕ ਦਾ ਕੰਮ ਕਰ ਰਿਹਾ ਹੈ ਅਤੇ ਓਹ ਦਿੱਕਿਆ-ਨੂਸੀ ਖੇਤੀ-ਕਿੱਤੇ ਦੇ ਪੁੜਾਂ ਵਿਚਕਾਰ ਪਿਸੇ ਜਾਣ ਵਾਲੇ ਆਪਣੇ ਜੀਵਨ-ਨਿਰਬਾਹ ਤੇ ਆਧਾਰਤ ਰਹਿਦ ਤੋਂ ਮੁਨਕਰ ਹਨ

ਸੋਕੜਾ, ਛੂਤ-ਬੀਮਾਰੀ, ਘਾਤਕੀ ਆਬਾਦੀ-ਵਾਧਾ, ਬੇ-ਸੁਆਦੇ ਧਰਤ-ਮਲਕੀਅਤੀ ਹੱਕ, ਨਵੀਆਂ ਸਰਕਾਰਾਂ ਦੀਆਂ ਕੱਚੀਆਂ ਪਿਲੀਆਂ ਖੇਤੀਬਾੜੀ ਪਾਲਿਸੀਆਂ ਆਦਿ, ਵਧ ਰਹੇ ਦੇਸ਼ਾਂ ਦੇ ਸ਼ਹਿਰਾਂ ਦੇ ਗੰਦੀਆਂ ਬਸਤੀਆਂ ਦੇ ਪਸਾਰੇ ਲਈ ਬੜਾ ਯੋਗਦਾਨ ਸਿੱਧ ਹੋ ਰਹੀਆਂ ਹਨ। ਸ਼ਹਿਰਾਂ ਦੀਆਂ ਚਮਕਦੀਆਂ ਬੱਤੀਆਂ ਪੇਂਡੂਆਂ ਲਈ ਮਿਰਗ-ਤ੍ਰਿਸ਼ਨਾਂ ਵਾਲਾ ਝਾਂਸਾ ਹਨ।

ਬਹੁਸੰਮਤੀ ਲਈ ਕਿੱਤਾ-ਘਾਟ ਹੈ, ਕੋਈ ਡਾਕਟਰੀ-ਸਾਧਨ ਨਹੀਂ, ਖੁਰਾਕ ਦੀ ਕਮੀ ਹੈ ਅਤੇ ਸਿਰ ਢੱਕਣ ਲਈ ਯੋਗ ਛੱਤ ਹੈ ਨਹੀਂ। ਪੁੰਗਰ ਰਹੇ ਟੱਪਰੀ ਸ਼ਹਿਰਾਂ ਵਿਚ ਘਰ-ਸੁਆਣੀਆਂ ਦੀ ਗਿਣਤੀ ਮਰਦਾਂ ਦੇ ਮੁਕਾਬਲੇ ਬੜੀ ਬੇਮੇਲ ਹੈ ਅਤੇ ਗਲੀਆਂ 'ਚ ਆਵਾਰਾ ਘੁੰਮਦੇ ਯਤੀਮ ਬੱਚਿਆਂ ਦੀ ਗਿਣਤੀ ਵੱਧ ਰਹੀ ਹੈ।

ਦਸਾਂ ਸਾਲਾਂ ਤੋਂ ਅਸੀਂ ਇਹ ਸਥਿਤੀ ਨਜਿਠਣ ਦੀ ਕੋਸ਼ਿਸ ਵਿਚ ਹਾਂ ਪਰ ਅਸਲੀਅਤ ਇਹ ਹੈ ਕਿ ਅਸੀਂ ਫੇਲ੍ਹ ਹੋ ਚੁਕੇ ਹਾਂ - ਹਾਲਾਤ ਬਦ ਤੋਂ ਬਦਤਰ ਹੁੰਦੇ ਜਾ ਰਹੇ ਹਨ। ਨੈਰੋਬੀ ਇਕ ਪ੍ਰਤੱਖ ਸਬੂਤ ਹੈ ਅਤੇ ਮੰਤਰੀ ਜਾਣਦਾ ਹੈ ਕਿ ਓਹ ਕਿਥੇ ਬੋਲ ਰਿਹਾ ਹੈ ਕਿਉਂ ਜੋ ਸ਼ਹਿਰੀ-ਪਸਾਰ ਰੋਕਿਆ ਜਾ ਸਕਣਾ ਨਾਮੁਮਕਿਨ ਹੈ। ਹਾਲਾਂ ਕਿ ਉਹ 15 ਸਾਲ ਤੋਂ, ਗੰਦੀਆਂ ਬਸਤੀਆਂ ਦਾ, ਬੁਲ-ਡੋਜ਼ਰਾਂ ਦਵਾਰਾ ਪੱਧਰ-ਸਫਾਇਆ ਕਰਨ ਤੇ ਲਗੇ ਹੋਏ ਹਨ, ਨੈਰੋਬੀ-ਈਸਟਲੈਂਡਜ਼ ਅਤੇ ਮਥਾਰੇ-ਵੈਲੀ ਨਾਮ ਦੇ ਏਹੋ ਜਿਹੀਆਂ ਬਸਤੀ-ਆਬਾਦੀਆਂ ਅਸਥਾਪਨ ਹੋ ਚੁੱਕੀਆਂ ਹਨ।

ਜੁਰਮ ਅਤੇ ਬੀਮਾਰੀ ਇਨ੍ਹਾਂ ਕੱਚੀਆਂ ਗਲੀਆਂ ਵਿਚ ਆਮ ਹੈ ਅਤੇ ਸਥਾਨਕ ਅਧਿਕਾਰੀ ਏਸ ਅਵਸਥਾ ਨੂੰ ਬਦਲ ਸਕਣ ਵਿਚ ਅਸਫਲ ਰਹੇ ਹਨ। ਸਿੱਟਾ-ਸਰੂਪ, ਦੇਸ਼ ਦੀ ਸਰਕਾਰ ਨੇ ਇਹ ਅਨਭਵ ਕਰ ਲਿਆ ਹੈ ਕਿ ਇਨ੍ਹਾਂ ਬਸਤੀਆਂ ਵਿਚਲੀ ਗਰੀਬ ਜਨਤਾ ਵੀ, ਰੱਜੇ-ਪੁਜੇ ਕੇਨੀਅਨਾਂ ਵਾਂਗ, ਜ਼ਮੀਨ ਅਤੇ ਮਨੁੱਖੀ ਸੇਵਾਵਾਂ ਦੇ ਪੂਰਨ ਹੱਕਦਾਰ ਹਨ

ਦਸ ਸਾਲ ਪਹਿਲਾਂ ਵੈਨਕੂਵਰ ਵਿਖੇ ਹੋਈ ਕਾਨਫਰੰਸ ਜਿਸ ਵਿਚ ਭਾਗ ਲੈਣ ਵਾਲੇ ਦੇਸ਼ ਏਸ ਨੁਕਤੇ ਦੇ ਪਾਟ ਗਏ ਕਿਉਂ ਜੋ ਵਿਅਕਤੀਗਤ ਤੌਰ ਤੇ ਜ਼ਮੀਨ ਮਾਲਿਕੀ ਤੇ ਸਰਕਾਰ ਦੇ ਪ੍ਰਬੰਧਕੀ ਨਿਜ਼ਾਮ ਦਾ ਆਪਸੀ ਟਕਰਾਉ-ਰੋੜਾ ਸੀ।

ਯੂਨਾਈਟਿਡ ਨੇਸ਼ਨਜ਼ ਦੇਸ਼ਾਂ ਦੇ ਕਈ ਕਾਨੂੰਨੀ ਮਾਹਿਰ ਜ਼ਮੀਨ ਬਾਰੇ ਰਾਜ-ਪ੍ਰਬੰਧ ਦੇ ਹੱਕ ਵਿਚ ਸਨ ਜਿਸ ਤੇ ਅਮਰੀਕਾ ਸਰਕਾਰ, ਫਾਈਨਲ ਰੇਜ਼ੂਲੇਸ਼ਨ ਵੇਲੇ ਵੋਟ ਦੇਣ ਤੋਂ ਪਿਛੇ ਹਟ ਗਈ।

ਯੂ. ਐਨ. ਦੇ ਹੈਬੀਟੈਟ ਵਰਕਰ ਸ੍ਰੀ ਇਨਗ੍ਰਿਡ ਮਨਰੋ ਦਾ ਕਹਿਣਾ ਹੈ ਕਿ ਅਜੋਕਾ ਸੰਕੇਤ, ਪੇਂਡੂ-ਕਾਮੇ ਨੂੰ ਜ਼ਮੀਨ ਉਪਰ ਕਿਸੇ ਪ੍ਰਕਾਰ ਦੀ ਪੱਕੀ ਮਾਲਕੀ ਦੇਣ ਦੇ ਹੱਕ ਵਿਚ ਹੈ। ਏਸ ਗੁੱਥੀ ਦੇ ਹੱਲ ਤੋਂ ਪਹਿਲਾਂ ਜ਼ਮੀਨ ਦਾ ਪਟਾ ਜਾਂ ਕਿਸੇ ਪ੍ਰਕਾਰ ਦੇ ਹੱਕੀ-ਅਧਿਕਾਰ ਬਾਰੇ ਨਿਰਣਾ ਕਰਨਾ ਹੀ ਪਵੇਗਾ।

ਜਿਵੇਂ ਕਿ ਤਜਰਬੇ ਤੋਂ ਜ਼ਾਹਰ ਹੈ, ਜ਼ਮੀਨੀ ਅਧਿਕਾਰ-ਸਵਾਲ, ਵੱਖ ਵੱਖ ਢੰਗਾਂ ਦਵਾਰਾ, ਜਿਵੇਂ ਜਿਵੇਂ ਦੇਸ਼ ਦੀ ਰਾਜਸੀ ਸੱਤਾ ਦੀ ਮੰਗ ਹੋਵੇ, ਹੱਲ ਕੀਤੇ ਜਾ ਸਕਦੇ ਹਨ ਪਰ ਜ਼ਮੀਨ ਤੇ ਕਾਮੇ ਦੇ ਕਬਜ਼ੇ ਦਾ ਹੋਣਾ ਬੜਾ ਜ਼ਰੂਰੀ ਹੈ। ਜੇ ਓਹ ਸਮਝਦੇ ਹਨ ਕਿ ਧਰਤੀ ਦੇ ਓਹ ਮਾਲਿਕ ਹਨ, ਉਨ੍ਹਾਂ ਨੂੰ ਇਹਦੀ ਉਨਤੀ ਕਰਨੀ ਪਵੇਗੀ।

ਮੁਨਰੋ ਸਵੀਡਿਸ਼ ਹੈਬੀਟੈਟ 76 ਦਾ ਡੇਲੀਗੇਸ਼ਨ ਮੈਂਬਰ ਸੀ ਅਤੇ ਹੁਣ ਓਹ ਇਕ ਕੈਨੇਡੀਅਨ ਅਧਿਕਾਰੀ ਨੂੰ ਵਿਆਹਿਆ ਹੋਇਆ ਹੈ। ਜਿਹਨੇ ਓਸ ਕਾਨਫਰੰਸ 'ਚ ਭਾਗ ਲਿਆ ਸੀ। ਓਹ ਅੰਤਰਰਾਸ਼ਟਰੀ ਸਹਾਇਕ ਏਜੰਸੀਆਂ ਜਿਨ੍ਹਾਂ ਇਨ੍ਹਾਂ ਗੰਦੀਆਂ ਬਸਤੀਆਂ ਦੀ ਉਨਤੀ ਲਈ ਸਹਾਇਤਾ ਕਰਨੀ ਹੈ, ਵਲੋਂ ਉਨ੍ਹਾਂ ਦੀ ਮੱਠੀ-ਤੌਰ ਤੇ ਬੜੀ ਬੇਸਬਰ (ਉਤਾਵਲੀ) ਜਾਪਦੀ ਹੈ। ਓਹ ਕਹਿੰਦੀ, "ਸਹਾਇਕ ਸੰਸਥਾਵਾਂ ਗਰੀਬ ਸ਼ਹਿਰੀਆਂ ਦੀ, ਲੋੜੀਂਦੀ ਸਹਾਇਤਾ ਨਹੀਂ ਕਰ ਰਹੀਆਂ; ਮੈਂ ਖੁਸ਼ ਨਹੀਂ ਹਾਂ ਕਿਉਂ ਜੋ ਏਜੰਸੀਆਂ ਦੀ ਵਤੀਰਾ, ਜਿਥੇ ਓਹ ਕੰਮ ਕਰ ਰਹੀਆਂ ਹਨ ਬੜਾ ਕੱਟੜ ਹੈ।"

ਯੋਜਨਾਵਾਂ ਦੌਰਾਨ ਕੰਮ ਕਰਦੀਆਂ ਏਜੰਸੀਆਂ ਜਿਥੇ ਓਹ ਇਕ ਦੂਜੇ ਦੇ ਮੁਕਾਬਲੇ ਵਿਚ ਰੁਝੀਆਂ ਹੋਈਆਂ ਹਨ ਓਥੇ ਕੁਝ ਸੰਮਿਸਿਆ ਪ੍ਰਬੰਧਕੀ ਦਖਲ-ਅੰਦਾਜ਼ੀ ਵੀ ਜਾਪਦੀ ਹੈ।

ਮਨਰੋ ਸਾਵਧਾਨ ਕਰਦਾ ਹੈ ਕਿ ਸੰਮਤ 2000 ਤੱਕ ਇਨ੍ਹਾਂ ਬਸਤੀ-ਵਾਸੀਆਂ ਦੀ ਗਿਣਤੀ ਡੇਢ੍ਹ ਤੋਂ ਦੋ ਬਿਲੀਅਨ (ਅਰਬ) ਤਕ ਉਪੜ ਜਾਵੇਗੀ। ਇਹ ਨਾ ਸਮਝੋ ਕਿ ਓਹ ਮੋਨ-ਧਾਰ ਚੁਪ ਬੈਠੇ ਰਹਿਣਗੇ ਤੇ ਓਹ ਆਪਣੀ ਏਸ ਸਥਿਤੀ ਨੂੰ ਹੋਰ ਵਧੇਰੇ ਸਮੇਂ ਲਈ, "ਆਪਣੀ ਕਿਸਮਤ" ਆਖ, ਸ਼ਾਂਤੀ ਪੂਰਬਕ ਸਹਿਨ ਕਰ ਲੈਣਗੇ, ਬਿਲਕੁਲ ਨਾਮੁਮਕਿਨ ਹੈ।



# ਧਰਮ ਤੇ ਫ਼ਲਸਫ਼ਾ

## ਰਹਿਤ ਮਰਯਾਦਾ — ਸ਼ਰਾ ਸ਼ਰੀਅਤ (ਬੁੱਲ੍ਹੇ ਸ਼ਾਹ ਦੀ ਵਿਚਾਰਧਾਰਾ)

ਮੇਹਰ ਸਿੰਘ ਸੰਧੂ

ਬੁੱਲ੍ਹੇ ਸ਼ਾਹ ਨੇ ਵੀ ਰੱਬ ਤੇ ਜੀਵ ਆਤਮਾ ਦੀ ਏਕਤਾ ਤੇ ਅਭੇਦਤਾ ਦੇ ਗੀਤ ਗਾਏ ਹਨ। ਉਸ ਦਾ ਵੀ ਬਾਕੀ ਸੂਫ਼ੀਆਂ ਵਾਂਗ ਇਹ ਹੀ ਵਿਚਾਰ ਹੈ ਕਿ ਰੱਬ ਦੀ ਪ੍ਰਾਪਤੀ ਦਾ ਸਭ ਤੋਂ ਸੌਖੇਰਾ ਤੇ ਠੀਕ ਢੰਗ ਇਸ਼ਕ ਹੈ।

ਉਹ ਚਾਹੁੰਦਾ ਹੈ ਕਿ ਸ਼ਰ੍ਹਾ (ਰਹਿਤ-ਮਰਯਾਦਾ) ਤੋਂ ਉਤਾਂਹ ਉਠ ਕੇ ਆਤਮਿਕ ਤੌਰ ਤੇ ਪ੍ਰਭੂ ਦੇ ਰਹੱਸ ਨੂੰ ਮਾਣਿਆ ਜਾਵੇ। ਬੁਲ੍ਹੇ ਨੇ ਮੁਸਲਮਾਨੀ ਸ਼ਰਾ-ਸ਼ਰੀਅਤ ਤੇ ਵਿਖਾਵੇ ਦੇ ਧਰਮ ਦਾ, ਨਾ ਕੇਵਲ ਤਿਆਗ ਕੀਤਾ ਸਗੋਂ ਇਸ ਦਾ ਵਿਰੋਧ ਵੀ ਕੀਤਾ।

ਪ੍ਰਭੂ ਇਕ ਹੈ ਤੇ ਉਸਦੇ ਕਈ ਨਾਂ ਹਨ। ਸਾਰੇ ਸੂਫ਼ੀ ਕਵੀਆਂ ਨੇ ਇਸ ਗੱਲ ਨੂੰ ਮੰਨਿਆ ਹੈ। ਬੁਲ੍ਹਾ ਵੀ ਇਹੋ ਕਹਿੰਦਾ ਹੈ ਕਿ ਪ੍ਰਭੂ ਇਕ ਹੈ ਤੇ ਵੱਖ ਵੱਖ ਧਰਮਾਂ ਦੇ ਪ੍ਰਚਾਰਕਾਂ ਨੇ ਇਸ ਦੇ ਵੱਖ ਵੱਖ ਨਾਂ ਰੱਖੇ ਹਨ। ਕੋਈ ਉਸ ਨੂੰ ਰਾਮ ਕੋਈ ਕ੍ਰਿਸ਼ਨ, ਕੋਈ ਹਾਜ਼ੀ ਤੇ ਕੋਈ ਕੁਝ ਹੋਰ ਕਹਿੰਦਾ ਹੈ। ਇਸ ਤਰ੍ਹਾਂ ਪ੍ਰਭੂ ਨੂੰ ਵੱਖ ਵੱਖ ਧਰਮਾਂ ਵਿਚ ਵੱਖਰੇ ਵੱਖਰੇ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ।

ਜੇ ਹਿੰਦੂ ਉਸ ਨੂੰ ਬਿੰਦਰਾਬਨ ਦਾ ਵਾਸੀ ਸਮਝਦੇ ਹਨ ਤਾਂ ਮੁਸਲਮਾਨ ਉਸ ਨੂੰ ਮੱਕੇ ਵਸਦਾ ਦੱਸਦੇ ਹਨ —

ਬਿੰਦਰਾਬਨ ਵਿਚ ਗਊ ਚਰਾਏ।
ਮੱਕੇ ਦਾ ਹਾਜੀ ਬਣ ਜਾਏ।
ਲੰਕਾ ਚੜ ਕੇ ਨਾਦ ਵਜਾਏ।
ਵਾਹ ਵਾਹ ਕਿਆ ਰੰਗ ਬਣ ਬਣ ਆਈਦਾ

ਪ੍ਰੰਤੂ ਉਹ ਸਰਬ ਵਿਆਪਕ ਹੈ। ਭਾਵੇਂ ਉਸ ਨੂੰ ਵੱਖ ਵੱਖ ਨਾਵਾਂ ਜਾਂ ਵੱਖ ਵੱਖ ਧਾਰਮਿਕ ਅਸਥਾਨਾਂ ਤੇ ਵਸਦਾ ਦੱਸਿਆ ਜਾਂਦਾ ਹੈ, ਪਰ ਅਸਲ ਵਿਚ ਉਸ ਦਾ ਨਿਵਾਸ ਅਸਥਾਨ, ਇਨਸਾਨ ਦਾ ਹਿਰਦਾ ਹੈ। ਉਹ ਹਰ ਜੀਵ ਜਾਂ ਪ੍ਰਾਣੀ ਦੇ ਹਿਰਦੇ ਵਿਚ ਵਸਦਾ ਹੈ। ਬੁੱਲ੍ਹਾ ਉਸ ਦੀ ਪ੍ਰਾਪਤੀ ਲਈ ਇਕੋ ਇਕ ਰਸਤਾ ਪ੍ਰੇਮ ਨੂੰ ਹੀ ਦਸਦਾ ਹੈ। ਉਹ ਇਸ ਅਭੇਦਤਾ ਲਈ ਕਿਸੇ ਧਾਰਮਿਕ ਵਿਚੋਲੇ ਅਤੇ ਸ਼ਰਾ-ਸ਼ਰੀਅਤ, ਰਹਿਤ ਮਰਯਾਦਾ ਦੀ ਲੋੜ ਨਹੀਂ ਮੰਨਦਾ ਤੇ ਕੇਵਲ ਉਸ ਨਾਲ ਇਸ਼ਕ ਕਰਨ ਦੀ ਲੋੜ ਨੂੰ ਮਹਿਸੂਸ ਕਰਦਾ ਹੋਇਆ ਕਹਿੰਦਾ ਹੈ —

ਸ਼ਰਾ ਕਹੇ ਚਲ ਪਾਸ ਮੁਲਾਂ ਦੇ,
ਸਿਖ ਲੈ ਅਦਬ ਅਦਾਬਾਂ ਨੂੰ।
ਇਸ਼ਕ ਕਹੇ ਇਕ ਹਰਫ਼ ਬਥੇਰਾ,
ਠਪ ਰਖ ਹੋਰ ਕਿਤਾਬਾਂ ਨੂੰ।

ਬੁੱਲ੍ਹਾ ਉਸ ਦੀ ਪ੍ਰਾਪਤੀ ਲਈ ਇਕੋ ਰਸਤਾ ਪ੍ਰੇਮ ਨੂੰ ਹੀ ਦਸਦਾ ਹੈ ਅਤੇ ਉਹ ਇਕ ਮੁਸਲਮਾਨ ਹੁੰਦਾ ਹੋਇਆ ਅਸਲਾਮ ਦੀ ਸ਼ਰੀਅਤ ਦੇ ਪਰਮ ਮੰਤਵ ਨੂੰ ਉਹ ਸਵੀਕਾਰ ਨਹੀਂ ਕਰਦਾ। ਬੁੱਲ੍ਹਾ ਇਸ਼ਕ (ਪ੍ਰੇਮ) ਨੂੰ ਕੋਈ ਸਾਧਾਰਣ ਖੇਡ ਨਹੀਂ ਸਮਝਦਾ। ਉਸ ਅਨੁਸਾਰ ਇਸ਼ਕ ਨੂੰ ਸਿਰ ਧੜ ਦੀ ਬਾਜ਼ੀ ਲਾ ਕੇ ਕਮਾਇਆ ਜਾ ਸਕਦਾ ਹੈ। ਉਹ ਕਹਿੰਦਾ ਹੈ ਕਿ ਪ੍ਰੇਮ ਦੀ ਪ੍ਰਾਪਤੀ ਲਈ ਜੇ ਆਰਿਆਂ ਨਾਲ ਸਿਰ ਚਿਰਵਾਣਾ ਪਵੇ, ਸੂਲੀ ਉਤੇ ਚੜ੍ਹਨਾ ਪਵੇ, ਸੀਸ ਕਟਵਾਣਾ ਪਵੇ ਤਾਂ ਕਿਸੇ ਤਰ੍ਹਾਂ ਦੀ ਪ੍ਰਵਾਹ ਨਹੀਂ ਕਰਨੀ ਚਾਹੀਦੀ। ਪ੍ਰੇਮ ਦੇ ਸਾਹਮਣੇ ਇਹ ਸਾਰੇ ਮਾਮੂਲੀ ਕਸ਼ਟ ਹਨ ਤੇ ਪ੍ਰੇਮ ਖਰੀਦਣ ਲਈ ਇਹ ਸਾਰੀਆਂ ਕੀਮਤਾਂ ਤੁਛ ਹਨ।

ਉਹ ਇਸ਼ਕ ਨੂੰ ਸਾਰੇ ਧਾਰਮਿਕ ਅਡੰਬਰਾਂ ਨਾਲੋਂ ਉਚਾ ਸਮਝਦਾ ਹੈ ਪੂਜਾ, ਪਾਠ, ਰੋਜੇ ਜਾਂ ਨਿਮਾਜ਼ਾਂ ਵਿਚ ਉਸ ਦਾ ਅਸਲੋਂ ਕੋਈ ਵਿਸ਼ਵਾਸ ਨਹੀਂ ਹੈ। ਉਹ ਇਨ੍ਹਾਂ ਧਾਰਮਿਕ ਰਸਮਾਂ ਨੂੰ ਘਿਰਣਾ ਕਰਦਾ ਹੋਇਆ ਇਸ਼ਕ ਦੇ ਰਾਹ ਵਿਚ ਸ਼ਰਾ-ਸ਼ਰੀਅਤ ਤੇ ਨਿਮਾਜ਼ ਰੋਜ਼ੇ ਨੂੰ ਫਜ਼ੂਲ ਸਮਝਦਾ ਹੈ —

ਫੂਕ ਮੁਸੱਲਾ ਭੰਨ ਸਿਟ ਲੋਟਾ।
ਨਾ ਫੜ ਤਸਬੀ, ਕਾਸਾ, ਸੋਟਾ।
ਆਲਮ ਕਹਿੰਦਾ ਦੇ ਦੇ ਹੋਕਾ।
ਤਰਕ ਹਲਾਲੋਂ ਖਾ ਮੁਰਦਾਰ।
ਭਠ ਨਮਾਜ਼ਾਂ, ਚਿਕੜ ਰੋਜ਼ੇ,
ਕਲਮੇ ਤੇ ਫਿਰ ਗਈ ਸਿਆਹੀ।
ਬੁਲ੍ਹੇ ਸ਼ਾਹ ਸ਼ਹੁ ਅੰਦਰੋਂ ਪਾਇਆ
ਭੁਲੀ ਫਿਰੇ ਲੋਕਾਈ।

ਥਾਂ ਥਾਂ ਤੀਰਥ ਅਸਥਾਨਾਂ ਉਤੇ ਪ੍ਰਭੂ ਦੇ ਮੇਲ ਲਈ ਭਟਕਦੇ ਫਿਰਨ ਨੂੰ ਉਹ ਮਹੱਤਾ ਨਹੀਂ ਦਿੰਦਾ। ਬੁਲ੍ਹੇ ਦਾ ਵਿਸ਼ਵਾਸ ਹੈ ਕਿ ਮੱਕੇ ਜਾ ਕੇ ਹੱਜ ਕੀਤਿਆਂ ਜਾਂ ਤੀਰਥਾਂ ਤੇ ਜਾ ਕੇ ਇਸ਼ਨਾਨ ਕਰਨ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਉਸ ਦੇ ਦਰਸ਼ਨ ਤਾਂ ਕੇਵਲ ਸੱਚੇ ਪ੍ਰੇਮ ਜਾਂ ਇਸ਼ਕ ਨਾਲ ਹੀ ਹੋ ਸਕਦੇ ਹਨ। ਬੁਲ੍ਹੇ ਅਨੁਸਾਰ ਸੱਚੇ ਆਸ਼ਕ ਦਾ ਮੱਕਾ ਉਸ ਦਾ ਪ੍ਰੀਤਮ ਹੈ ਤੇ ਕਾਬਾ ਵੀ ਉਹ ਹੀ ਹੈ। ਇਸ਼ਕ ਦੇ ਰੰਗ ਵਿਚ ਰੰਗਿਆ ਬੁਲ੍ਹਾ ਤਖਤ ਹਜ਼ਾਰੇ ਨੂੰ ਮੱਕੇ ਜਾਂ ਕਿਸੇ ਹੋਰ ਧਾਰਮਿਕ ਅਸਥਾਨ ਨਾਲੋਂ ਘੱਟ ਨਾ ਸਮਝਦਾ ਹੋਇਆ ਕਹਿੰਦਾ ਹੈ —

ਹਾਜੀ ਲੋਕ ਮੱਕੇ ਨੂੰ ਜਾਂਦੇ,
ਅਸਾਂ ਜਾਣਾ ਤਖਤ ਹਜ਼ਾਰੇ।
ਜਿਤ ਵਲ ਯਾਰ ਉਤੇ ਵਲ ਕਾਬਾ,
ਭਾਵੇਂ ਫੋਲ ਕਿਤਾਬਾਂ ਚਾਰੇ।
ਮੱਕੇ ਗਿਆਂ ਗੱਲ ਮੁਕਦੀ ਨਾਹੀਂ,
ਜਿਚਰ ਦਿਲੋਂ ਨਾ ਆਪ ਮੁਕਾਈਏ।

ਉਹ ਧਰਮ ਦੇ ਪ੍ਰਚਲਿਤ ਪਾਖੰਡਾਂ ਤੇ ਧਾਰਮਿਕ ਆਗੂਆਂ ਦੇ ਫੋਕੇ ਢੋਲ ਦੇ ਪੋਲ ਨੂੰ ਇਸ ਤਰ੍ਹਾਂ ਖੋਲ੍ਹਦਾ ਹੋਇਆ ਲਿਖਦਾ ਹੈ —

ਧਰਮਸਾਲ ਧਾੜਵੀ ਰਹਿੰਦੇ
ਠਾਕਰ ਦੁਆਰੇ ਠੱਗ।
ਵਿਚ ਮਸੀਤੀ ਰਹਿਣ ਕੁਸੱਤੀ
ਆਸ਼ਕ ਰਹਿਣ ਅਲੱਗ।
ਮੁੱਲਾਂ ਕਾਜ਼ੀ ਸਾਨੂੰ ਰਾਹ ਬਤਾਵਨ,
ਦੇਣ ਭਰਮ ਦੇ ਫੇਰੇ।
ਇਹ ਤਾਂ ਠੱਗ ਜਗਤ ਦੇ,
ਝੀਵਰ ਲਾਵਣ ਜਾਲ ਚੁਫੇਰੇ।
ਕਰਮ ਸ਼ਰਾਅ ਦੇ ਧਰਮ ਬਤਾਵਨ,
ਸੰਗਲ ਪਾਵਨ ਪੈਰੀਂ।
ਜ਼ਾਤ ਮਜ਼ਹਬ ਇਹ ਇਸ਼ਕ ਨ ਪੁਛਦਾ,
ਸ਼ਰਾਅ ਇਸ਼ਕ ਦਾ ਵੈਰੀ।
ਮੁੱਲਾਂ ਤੇ ਮਸਾਲਚੀ, ਦੋਹਾਂ ਦਾ ਇਕੋ ਚਿਤ।
ਲੋਕਾਂ ਕਰਦੇ ਚਾਨਣਾ ਆਪ ਹਨੇਰੇ ਵਿਚ।
ਬੁੱਲ੍ਹਾ ਵਾਰੇ ਜਾਈਏ ਉਨ੍ਹਾਂ ਤੋਂ,
ਜਿਹੜੇ ਗੱਲੀਂ ਦੇਣ ਪਰਚਾ।
ਸੂਈ ਸਲਾਈ ਦਾਨ ਕਰਨ,
ਅਹਿਰਨ ਲੈਣ ਛੁਪਾ।

ਉਸ ਅਨੁਸਾਰ ਪ੍ਰਭੂ ਦੀ ਭਾਲ ਕਿਸੇ ਤੀਰਥ ਅਸਥਾਨੋਂ ਜਾਂ ਮੱਕਿਓਂ ਜਾਂ ਬਾਹਰੋਂ ਕਿਸੇ ਹੋਰ ਥਾਓਂ ਫਜ਼ੂਲ ਹੈ। ਪ੍ਰਭੂ ਤਾਂ ਇਨਸਾਨ ਦੇ ਹਿਰਦੇ ਵਿਚ ਵਸਦਾ ਹੈ ਤੇ ਉਹ ਆਪਣੇ ਹਿਰਦੇ ਵਿਚੋਂ ਹੀ ਪ੍ਰਾਪਤ ਹੋ ਸਕਦਾ ਹੈ। ਇਸ ਲਈ ਉਥੋਂ ਹੀ ਉਸ ਨੂੰ ਢੂੰਡਣਾ ਚਾਹੀਦਾ ਹੈ —

ਵੇਦ ਕੁਰਾਨਾਂ ਪੜ੍ਹ ਪੜ੍ਹ ਥਕੇ
ਸਿਜਦੇ ਕਰਦਿਆਂ ਘਸ ਗਏ ਮੱਥੇ।
ਨਾ ਰੱਬ ਤੀਰਥ ਨਾ ਰੱਬ ਮੱਕੇ।
ਨਾ ਖੁਦਾ ਮਸੀਤ ਨ ਮੰਦਰ ਨਾ ਖਾਨੇ ਕਾਬੇ।
ਨਾ ਖੁਦਾ ਦੇ ਤੀਰਥੀਂ ਐਵੇਂ ਪੈਂਡੇ ਝਾਗੇ।

ਉਹ ਧਰਮਾਂ ਦੀਆਂ ਤੰਗ ਦਿਲੀਆਂ ਨੂੰ ਨਾ ਮੰਨਦਾ ਹੋਇਆ ਇਸ਼ਕ ਦੀ ਲੋਰ ਸਦਕਾ ਸਭਨਾਂ ਵਿਚ ਰੱਬ ਦੇ ਨੂਰ ਨੂੰ ਤੱਕਦਾ ਹੈ।

ਦੂਈ ਦੂਰ ਕਰੋ ਕੋਈ ਸ਼ੋਰ ਨਹੀਂ।
ਇਹ ਤੁਰਕ ਹਿੰਦੂ ਕੋਈ ਹੋਰ ਨਹੀਂ।
ਸਭ ਸਾਧ ਕਹੋ ਕੋਈ ਚੋਰ ਨਹੀਂ।
ਹਰ ਘਟ ਵਿਚ ਆਪ ਸਮਾਇਆ ਏ।

ਹਾਜ਼ੀ ਲੋਕ ਮੱਕੇ ਨੂੰ ਜਾਂਦੇ,
ਮੇਰੇ ਘਰ ਵਿਚ ਨੌ ਸੌਹ ਮੱਕਾ।
ਵਿਚੇ ਹਾਜੀ ਵਿਚੇ ਗਾਜ਼ੀ,
ਵਿਚੇ ਚੋਰ ਉਚੱਕਾ।

ਮਨੁੱਖ ਤੇ ਪ੍ਰਮਾਤਮਾ ਇਕੋ ਹਨ। ਹਰ ਹਿਰਦੇ ਵਿਚ ਉਸ ਪਰਮਾਤਮਾ ਦਾ ਹੀ ਵਾਸਾ ਹੈ।

### 2.

ਰੱਬ ਇਕ ਹੈ। ਰੱਬ ਕਿਸੇ ਧਰਮ ਦੀ ਕੈਦ ਵਿਚ ਰਹਿਣਾ ਪਸੰਦ ਨਹੀਂ ਕਰਦਾ। ਉਹ ਤਾਂ ਹਰ ਇਕ ਇਨਸਾਨ ਦੇ ਮਨ ਵਿਚ ਹੀ ਰਹਿੰਦਾ ਹੈ। ਬੁੱਲ੍ਹਾ ਵੱਖ ਵੱਖ ਧਰਮਾਂ ਦੇ ਆਪਸ ਵਿਚ ਖਿਚੋਤਾਣ ਦੀ ਸਖਤ ਅਲੋਚਨਾ ਕਰਦਾ ਹੈ। ਚਾਹੇ ਕੋਈ ਹਿੰਦੂ ਹੋਵੇ ਜਾਂ ਮੁਸਲਮਾਨ ਉਹ ਇਕੋ ਉਸ ਈਸ਼ਵਰ ਦੀ ਅੰਸ ਹੈ। ਜਿਸ ਨੇ ਕਿਤੇ ਤਾਂ ਫ਼ਿਰਕੇਦਾਰੀ ਦੇ ਪਰਦੇ ਹੇਠ ਰਾਮ ਦਾ ਰੂਪ ਧਾਰਿਆ ਹੈ ਤੇ ਕਿਤੇ ਅੱਲਾਹ ਦਾ।

ਬੁੱਲ੍ਹੇ ਸ਼ਾਹ ਇਕ ਮੁਸਲਮਾਨ ਸੀ, ਪਰ ਇਸਲਾਮ ਦੀ ਸ਼ਰੀਅਤ ਦੇ ਪਰਮ ਮੰਤਵ ਨੂੰ ਉਹ ਸਵੀਕਾਰ ਨਹੀਂ ਕਰਦਾ। ਬੁੱਲ੍ਹੇ ਦਾ ਧਰਮ ਮੰਤਵ ਹੈ ਈਸ਼ਵਰ ਜਾਂ ਈਸ਼ਵਰ ਦੇ ਗਿਆਨ ਦੀ ਪ੍ਰਾਪਤੀ। ਬੁੱਲ੍ਹੇ ਦਾ ਵਿਚਾਰ ਹੈ ਕਿ ਸ਼ਰੀਅਤ ਦੇ ਮਾਰਗ ਨਾਲ ਅਰਥਾਤ ਰੋਜ਼ੇ ਰਖਣ, ਨਮਾਜ਼ ਪੜ੍ਹਨ, ਹੱਜ ਕਰਨ ਅਤੇ ਕਲਮੇ ਤੇ ਵਿਸ਼ਵਾਸ ਰਖਣ ਨਾਲ ਮੰਤਵ ਦੀ ਪ੍ਰਾਪਤੀ ਨਹੀਂ ਹੁੰਦੀ। ਮੰਤਵ ਦੀ ਪ੍ਰਾਪਤੀ ਅਰਥਾਤ ਈਸ਼ਵਰ ਦੀ ਪ੍ਰਾਪਤੀ ਸੂਫ਼ੀ ਮਾਰਗ ਅਰਥਾਤ ਇਸ਼ਕ (ਪ੍ਰੇਮ) ਰਾਹੀਂ ਹੁੰਦੀ ਹੈ —

ਜਾਂ ਮੈਂ ਸ਼ਬਦ ਇਸ਼ਕ ਦਾ ਪੜ੍ਹਿਆ
ਮਸਜਦ ਕੋਲੋਂ ਜਿਉੜਾ ਡਰਿਆ।

ਕੁਰਾਨ ਵਿਚ ਵਾਰ ਵਾਰ ਰੱਬੀ ਇਸ਼ਕ ਸੰਬੰਧੀ ਜ਼ੋਰ ਦਿਤਾ ਗਿਆ ਹੈ। ਰੱਬ ਵਿਚ ਵਿਸ਼ਵਾਸ ਉਸਦੀ ਖਲਕਤ ਨਾਲ ਪ੍ਰੇਮ ਦਾ ਪ੍ਰਤੀਕ ਹੈ। ਇਬਨੁਲ-ਅਰਬੀ (1164-1240) ਦਾ ਹਵਾਲਾ ਦੇਂਦਿਆਂ ਆਰ - ਏ - ਨਿਕਲਨ ਕਹਿੰਦਾ ਹੈ ਕਿ ਪ੍ਰੇਮ ਧਰਮ ਨਾਲੋਂ ਕੋਈ ਹੋਰ ਸਰੇਸ਼ਟ ਧਰਮ ਨਹੀਂ।

'No religion is more subline than a religion of love and longing for God. Love is the essence of all creeds : The true mystie welcomes it what ever guise it may assume".

ਬੁੱਲ੍ਹਾ ਇਸ਼ਕ ਦੀ ਮਹੱਤਤਾ ਨੂੰ ਪਰਗਟ ਕਰਦਾ ਹੋਇਆ ਕਹਿੰਦਾ ਹੈ ਕਿ ਜਿਨ੍ਹਾਂ ਦੇ ਹੱਡਾਂ ਵਿਚ ਇਸ਼ਕ ਰਚ ਜਾਂਦਾ ਹੈ ਉਹ ਜੀਉਂਦਿਆਂ ਹੀ ਮਰਨਾ ਸਿੱਖ ਲੈਂਦੇ ਹਨ। ਬੁੱਲ੍ਹਾ ਇਕ ਸੱਚਾ ਸਮਾਜਵਾਦੀ ਕਵੀ ਹੋਇਆ ਹੈ। ਉਹ ਸਮਝਦਾ ਹੈ ਕਿ ਕਿਰਤੀਆਂ ਤੇ ਮਜ਼ਦੂਰਾਂ ਨੂੰ ਆਪਣੀ ਮਿਹਨਤ ਦਾ ਪੂਰਾ ਪੂਰਾ ਇਵਜ਼ਾਨਾ ਨਹੀਂ ਮਿਲਦਾ। ਉਸ ਨੇ ਸਮਾਜ ਵਿਚ ਇਸ ਤਰ੍ਹਾਂ ਦੇ ਸਮਾਜਕ ਅਨਿਆਂ ਤੇ ਆਰਥਿਕ ਸੰਕਟਾਂ ਨੂੰ ਮਹਿਸੂਸ ਕਰਦੇ ਹੋਏ ਇਹ ਵੇਖਿਆ ਹੈ ਕਿ ਉਸ ਵੇਲੇ "ਸੱਚੇ" ਲੋਕਾਂ ਦੀ ਬੇਪਤੀ ਹੁੰਦੀ ਸੀ ਤੇ ਝੂਠਿਆਂ ਨੂੰ ਮਾਣ ਮਿਲਦਾ ਸੀ :

ਕੀਤੀ ਮਿਹਨਤ ਮਿਲਦੀ ਨਾਹੀਂ,
ਹੁਣ ਕੀ ਕਰੇ ਲੁਕਾਈ।
ਜਿੰਦ ਕੁੜਿਕੀ ਦੇ ਮੂੰਹ ਆਈ।
ਉਲਟੇ ਹੋਰ ਜ਼ਮਾਨੇ ਆਏ,
ਹੁਣ ਅਸਾਂ ਭੇਦ ਸਜਣ ਦੇ ਪਾਏ।
ਆਪਣਿਆਂ ਵਿਚ ਉਲਫ਼ਤ ਨਾਹੀਂ,
ਕਿਆ ਚਾਚੇ ਕਿਆ ਤਾਏ।
ਪਿਓ ਪੁਤਰ ਇਤਫ਼ਾਕ ਨਾ ਕਾਈ,
ਧੀਆਂ ਨਾਲ ਨਾ ਮਾਏ।
ਸਚਿਆਂ ਨੂੰ ਹੁਣ ਮਿਲਦੇ ਧੱਕੇ,
ਝੂਠੇ ਕੋਲ ਬਹਾਏ।

ਬੁੱਲ੍ਹੇ ਨੇ ਧਰਮਾਂ ਦੇ ਆਪਸੀ ਘਿਰਣਾ-ਭਾਵ ਦਾ ਰੱਜ ਕੇ ਖੰਡਨ ਕੀਤਾ ਹੈ। ਉਹ ਕਹਿੰਦਾ ਹੈ, ਰੱਬ ਕਿਸੇ ਧਰਮ ਦੀ ਕੈਦ ਵਿਚ ਰਹਿਣਾ ਨਹੀਂ ਪਸੰਦ ਕਰਦਾ ਉਹ ਤਾਂ ਹਰ ਇਕ ਇਨਸਾਨ ਦੇ ਮਨ ਵਿਚ ਹੀ ਰਹਿੰਦਾ ਹੈ। ਬੁੱਲ੍ਹਾ ਵੱਖ ਵੱਖ ਧਰਮਾਂ ਦੀ ਆਪਸੀ ਖਿਚੋਤਾਣ ਦੀ ਕੜੀ ਆਲੋਚਨਾ ਕਰਦਾ ਹੋਇਆ ਉਸ ਦੀ ਅਸਲੀਅਤ ਨੂੰ ਇਸ ਤਰ੍ਹਾਂ ਪ੍ਰਗਟ ਕਰਦਾ ਹੈ :

ਸਾਦੋ ਕਿਸ ਨੂੰ ਕੂਕ ਸੁਨਾਵਾਂ,
ਮੇਰੀ ਬੁੱਕਲ ਦੇ ਵਿਚ ਚੋਰ।
ਕਿਤੇ ਰਾਮਦਾਸ ਕਿਤੇ ਫਤੇਹ ਮੁਹੰਮਦ
ਇਹੋ ਕਦੀਮੀ ਸ਼ੋਰ।
ਚੋਰੀਂ ਚੋਰੀਂ ਨਿਕਲ ਗਿਆ,
ਤੇ ਜਗ ਵਿਚ ਪੈ ਗਿਆ ਸ਼ੋਰ।
ਮਿਟ ਗਿਆ ਤਦੋਂ ਦੂਹਾਂ ਦਾ ਝਗੜਾ
ਨਿਕਲ ਪਿਆ ਕੋਈ ਹੋਰ।
ਮੇਰੀ ਬੁੱਕਲ ਦੇ ਵਿਚ ਚੋਰ।

ਬੁੱਲ੍ਹਾ ਕਹਿੰਦਾ ਹੈ ਕਿ ਸਾਡਾ ਸਵੈ ਨਾ ਮਿਟੀ ਦਾ ਹੈ, ਨਾ ਪਾਣੀ ਦਾ ਹੈ, ਨਾ ਪੌਣ ਅਤੇ ਨਾ ਆਤਸ਼ ਦਾ ਹੈ, ਇਹ ਈਸ਼ਵਰ ਦੀ ਅੰਸ ਹੈ, ਅਤੇ ਜੋਤੀ ਸਰੂਪ ਹੈ :

ਨਾ ਹਮ ਖਾਕੀ ਨਾ ਹਮ ਆਤਸ਼
ਨਾ ਪਾਣੀ ਨਾ ਪੌਣ
ਕੁੱਪੀ ਦੇ ਵਿਚ ਰੋੜ ਪੜਕਦੇ
ਮੂਰਖ ਆਖੇ ਬੋਲੇ ਕੌਣ
ਬੁੱਲ੍ਹਾ ਸਾਈਂ ਘਟ ਘਟ ਰਵਿਆ
ਜਿਉ ਆਟੇ ਵਿਚ ਲੋਣ

ਬੁੱਲ੍ਹੇ ਨੇ ਆਪਣੀ ਰਚਨਾ ਵਿਚ ਜ਼ਾਤ-ਪਾਤ ਤੇ ਧਾਰਮਿਕ ਭੇਖਾਂ ਉਤੇ ਕਰੜੀ ਚੋਟ ਲਾਈ ਹੈ। ਉਸ ਦਾ ਵਿਸ਼ਵਾਸ ਹੈ ਕਿ ਧਰਮਸ਼ਲਾਵਾਂ ਜਾਂ ਮਸੀਤਾਂ ਵਿਚ ਰਹਿਣ ਜਾਂ ਪੂਜਾ ਪਾਠ ਕਰਨ ਨਾਲ ਕੋਈ ਇਨਸਾਨ ਪਵਿਤਰ ਨਹੀਂ ਹੋ ਸਕਦਾ, ਸਗੋਂ ਉਥੇ ਰਹਿਣ ਵਾਲੇ ਲੋਕਾਂ ਦੇ ਮਨ ਨੂੰ ਉਹ ਪਾਪਾਂ ਨਾਲ ਭਰਿਆ ਹੋਇਆ ਦੱਸਦਾ ਹੈ —

ਉਮਰ ਗਵਾਈ ਵਿਚ ਮਸੀਤੀਂ।
ਅੰਦਰ ਭਰਿਆ ਨਾਲ ਪਲੀਤੀ।
ਕਦੇ ਨਮਾਜ਼ ਵਾਹਦਤ ਨਾ ਕੀਤੀ।

ਬਾਕੀ ਪੰਨਾ 38 'ਤੇ

## ਪੰਨਾ 37 ਦੀ ਬਾਕੀ........

ਬੁੱਲ੍ਹੇ ਨੇ ਇਕ ਪਾਸੇ ਤਾਂ ਮੁਸੱਲਾ, ਲੋਟਾ, ਤਸਬੀ, ਕਾਸਾ, ਸੋਟਾ ਆਦਿ ਦੇ ਪਖੰਡ ਨੂੰ ਭੰਡਿਆ ਹੈ ਤੇ ਦੂਜੇ ਪਾਸੇ ਹਲਾਲ ਨੂੰ ਛੱਡ ਕੇ ਹਰਾਮ ਖਾਣ ਦੀ ਨਖੇਧੀ ਕੀਤੀ ਹੈ। ਸਾਰੀ ਉਮਰ ਮਸੀਤ ਵਿਚ ਨਮਾਜ਼ ਪੜ੍ਹ ਕੇ ਗੁਜ਼ਾਰਣ ਦੇ ਬਾਵਜੂਦ ਵੀ ਮੁੱਲਾਂ ਦਾ ਹਿਰਦਾ ਨਾਪਾਕ ਹੀ ਰਹਿੰਦਾ ਹੈ ਕਿਉਂਕਿ ਨਮਾਜ਼ ਕੇਵਲ ਵਿਖਾਵੇ ਲਈ ਹੀ ਕੀਤੀ ਜਾਂਦੀ ਹੈ ਅਤੇ ਵਾਹਦਤ ਦੀ ਨਮਾਜ਼ ਨਹੀਂ ਪੜ੍ਹੀ ਜਾਂਦੀ। ਇਸ ਲਈ ਰੱਬ ਦੀ ਪ੍ਰਾਪਤੀ ਦਾ ਰਸਤਾ ਬੁੱਲ੍ਹੇ ਨੇ ਪ੍ਰੇਮ-ਭਗਤੀ ਦੱਸਿਆ ਹੈ।

ਪਰਮਾਤਮਾ ਦੀ ਪ੍ਰਾਪਤੀ ਉਚੀ ਉਚੀ ਨਮਾਜ਼ਾਂ ਪੜ੍ਹਨ, ਤੀਰਥਾਂ ਤੇ ਭਉਣ, ਧਾਰਮਿਕ ਗਰੰਥਾਂ ਦੇ ਪੜ੍ਹਨ ਨਾਲ ਨਹੀਂ ਹੋ ਸਕਦੀ। ਪਰਮਾਤਮਾ ਨਾਲ ਇਕਮਿਕਤਾ ਤਾਂ ਕੇਵਲ ਉਸ ਨਾਲ ਇਸ਼ਕ (ਪ੍ਰੇਮ) ਕਰਕੇ ਆਪਣੇ ਅੰਦਰੋਂ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ। ਪਰਮਾਤਮਾ ਦੇ ਇਸ਼ਕ ਤੋਂ ਮਗਰੋਂ ਉਨ੍ਹਾਂ ਸਾਰੇ ਕਰਮਾਂ, ਜੋ ਇਕ ਰਸਮ ਵਜੋਂ ਕੀਤੇ ਜਾਂਦੇ ਹਨ ਜਿਵੇਂ ਵੇਦ ਤੇ ਕੁਰਾਨ ਦਾ ਪੜ੍ਹਨਾ, ਸਿਜਦੇ ਕਰਨਾ ਆਦਿ ਤੋਂ ਬੁੱਲ੍ਹੇ ਅਨੁਸਾਰ ਛੁਟਕਾਰਾ ਮਿਲ ਜਾਂਦਾ ਹੈ।

ਸੋ ਬੁੱਲ੍ਹੇ ਸ਼ਾਹ ਨੇ ਇਸ ਧਾਰਮਿਕ ਪਾਖੰਡ ਨੂੰ ਆਪਣੀਆਂ ਕਾਫੀਆਂ ਰਾਹੀਂ ਉਨ੍ਹਾਂ ਲੋਭੀ, ਪਾਖੰਡੀ ਤੇ ਫਰੇਬੀ ਧਰਮ ਦੇ ਨੇਤਾਵਾਂ ਦੇ ਜਾਲ ਤੋਂ ਲੋਕਾਂ ਨੂੰ ਬਚਾਉਣ ਦਾ ਯਤਨ ਕੀਤਾ। —

ਕਈ ਹਾਜੀ ਬਣ ਬਣ ਆਏ ਜੀ,
ਗਲ ਨੀਲੇ ਜਾਮੇ ਪਾਏ ਜੀ।
ਹੱਜ ਵੇਚ ਟਕੇ ਲੈ ਖਾਏ ਜੀ,
ਭਲਾ ਇਹ ਗੱਲ ਕੀਹਨੂੰ ਭਾਏ ਜੀ।
ਕਦੀ ਬਾਤ ਸੱਚੀ ਭੀ ਲੁੱਕਦੀ ਏ
ਇਕ ਨੁੱਕਤੇ ਵਿਚ ਗੱਲ ਮੁੱਕਦੀ ਏ।

ਬੁੱਲ੍ਹੇ ਸ਼ਾਹ ਮਜ਼ਹਬੀ ਤੰਗ ਦਿਲੀਆਂ ਦੇ ਪੜਦੇ ਚਾਕ ਕਰਦਾ ਹੋਇਆ ਪਾਠਕਾਂ ਨੂੰ ਇਨਸਾਨੀਅਤ ਦਾ ਸਬਕ ਦੇਂਦਾ ਹੈ। ਉਹ ਇਹ ਮੁਸਲਮਾਨ ਸੀ। ਪਰ ਇਸਲਾਮ ਦੀ ਸ਼ਰੀਅਤ (ਰਹਿਤ-ਮਰਯਾਦਾ) ਦੇ ਪਰਮ ਮੰਤਵ ਨੂੰ ਉਹ ਸਵੀਕਾਰ ਨਹੀਂ ਕਰਦਾ।

ਬੁਲ੍ਹਿਆ, ਜੈਸੀ ਸੂਰਤੀ ਐਨ ਦੀ,
ਤੈਸੀ ਗੈਨ ਪਛਾਨ।
ਇਕ ਨੁਕਤੇ ਦਾ ਫੱਰਕ ਹੈ,
ਭੁੱਲਾ ਫਿਰੇ ਜਹਾਨ।

ਜਿਵੇਂ ਐਨ ਤੇ ਗੈਨ ਉਰਦੂ ਦੇ ਹਮ-ਸ਼ਕਲ (ਇਕੋ ਜਿਹੇ ਰੂਪ ਦੇ) ਅੱਖਰ ਹਨ ਤੇ ਗੈਨ ਵਿਚ ਸਿਰਫ ਇਕ ਨੁਕਤੇ (ਬਿੰਦੀ) ਦਾ ਵਾਧਾ ਹੈ, ਤਿਵੇਂ ਜੀਵ ਤੇ ਈਸ਼ਵਰ ਦੋਵੇਂ ਹਨ ਤਾਂ ਇਕੋ ਰੂਪ, ਪਰ ਮਾਇਆ ਦੇ ਨੁਕਤੇ ਨੇ ਇਨ੍ਹਾਂ ਨੂੰ ਵੱਖੋਂ ਵੱਖ ਦੇ ਰੂਪਾਂ ਵਿਚ ਵੰਡ ਕੇ ਦੁਨੀਆਂ ਨੂੰ ਭੁਲਾ ਛੱਡਿਆ ਹੈ।

ਇਹ ਹੈ ਇਕ ਅਸਲੀਅਤ।
ਬੁੱਲ੍ਹਿਆ! ਰੱਬ ਦਾ ਕੀ ਪਾਉਣਾ,
ਏਧਰੋਂ ਪੁਟਣਾ ਤੇ ਉਧਰ ਲਾਉਣਾ।

ਭਾਵ ਮਨੁੱਖ ਨੂੰ ਪ੍ਰਭੂ ਦੀ ਪਰਾਪਤੀ ਲਈ ਮਨ ਦੀਆਂ ਮੁਹਾਰਾਂ ਨੂੰ ਦੁਨੀਆਂ ਵਲੋਂ ਮੋੜ ਕੇ ਪ੍ਰਭੂ ਵਲ ਲਾਉਣ ਦੀ ਲੋੜ ਹੈ।

### ਕੱਦੂ-ਅੰਗੂਰਾਂ ਦੀ ਸਬਜ਼ੀ

ਦੋ ਪੇਂਡੂ ਬੜੇ ਚਿਰਾਂ ਤੋਂ ਬਾਅਦ ਸ਼ਹਿਰ ਗਏ। ਤੁਰਦਿਆਂ-ਫਿਰਦਿਆਂ ਡਾਢੀ ਭੁੱਖ ਲੱਗ ਗਈ। ਦੋਵੇਂ ਇਕ ਢਾਬੇ ਤੇ ਰੋਟੀ ਖਾਣ ਵੜ ਗਏ। 'ਸਬਜ਼ੀ ਕੀ ਹੈ?' ਪੁੱਛਣ ਤੇ ਮਾਲਕ ਨੇ ਕਿਹਾ, 'ਕੱਦੂ-ਅੰਗੂਰਾਂ ਦੀ।'

ਪੇਂਡੂਆਂ ਦੇ ਮੂੰਹ ਪਾਣੀ ਨਾਲ ਭਰ ਗਏ। ਰੋਟੀ ਖਾਣ ਲੱਗਿਆਂ ਸਬਜ਼ੀ ਵਿਚ ਅੰਗੂਰ ਨਜ਼ਰ ਨਾ ਪਏ ਤਾਂ ਉਹਨਾਂ ਮਾਲਕ ਨੂੰ ਕਿਹਾ ਕਿ ਤੁਸੀਂ ਦੋਨੋਂ ਬਰਾਬਰ ਨਹੀਂ ਪਾਉਂਦੇ। 'ਨਾ-ਨਾ ਮਾਲਕੋ ਦੋਨੋਂ ਚੀਜ਼ਾਂ ਬਰਾਬਰ। ਜਾਣੀ ਦੋ ਕੱਦੂ ਅਤੇ ਦੋ ਅੰਗੂਰ।' ਮਾਲਕ ਦਾ ਜੁਆਬ ਸੀ।

### ਡਾਰਲਿੰਗ

ਲੜਕੇ ਨੇ ਆਪਣੀ ਮੰਮੀ ਨੂੰ ਪੁੱਛਿਆ, 'ਮੰਮੀ ਸਾਹਮਣੇ ਘਰ ਵਾਲੀ ਆਂਟੀ ਦਾ ਨਾਂਅ ਡਾਰਲਿੰਗ ਐ।'

'ਕਿਉਂ ਕੀ ਗੱਲ?' ਮੰਮੀ ਹੈਰਾਨ ਸੀ।

'ਮੰਮੀ ਜਦੋਂ ਤੁਸੀਂ ਬਜ਼ਾਰ ਗਏ ਸੀ ਨਾ ਤਾਂ ਪਾਪਾ ਸਾਹਮਣੇ ਘਰ ਵਾਲੀ ਆਂਟੀ ਨੂੰ ਡਾਰਲਿੰਗ-ਡਾਰਲਿੰਗ ਕਹਿੰਦੇ ਸੀ।' ਲੜਕੇ ਦਾ ਜੁਆਬ ਸੀ।














ਜਬ ਤਵੱਕੋ ਹੀ
ਉਠ ਗਈ ਗਾਲਿਬ
ਕਯਾ ਕਿਸੀ ਕਾ
ਗਿਲਾ ਕਰੇ ਕੋਈ।'

# ਧਾਰਮਿਕ ਮੂਲਵਾਦ ਦਾ ਬਦਲ ਸਭਿਆਚਾਰਕ ਜਾਗ੍ਰਤੀ

—ਪ੍ਰੋ: ਪਿਆਰਾ ਸਿੰਘ ਭੋਗਲ—

ਪੰਜਾਬ ਦੀ ਉਲਝੀ ਹੋਈ ਤਾਣੀ ਦੇ ਜਿੱਥੇ ਹੋਰ ਕਈ ਕਾਰਨ ਹਨ, ਉਥੇ ਇਕ ਵੱਡਾ ਕਾਰਨ ਸਭਿਆਚਾਰਕ ਪਛੜੇਵਾਂ ਵੀ ਹੈ।

ਪੰਜਾਬ ਦੇ ਕਲੇਸ਼ ਉਦੋਂ ਤੱਕ ਨਹੀਂ ਮੁਕਣੇ ਜਦੋਂ ਤੱਕ ਪੰਜਾਬ ਵਿਚ ਸਭਿਆਚਾਰਕ ਜਾਗ੍ਰਤੀ ਜਾਂ ਪੁਨਰ ਜਾਗ੍ਰਤੀ ਦੀ ਤਕੜੀ ਲਹਿਰ ਨਹੀਂ ਸ਼ੁਰੂ ਹੁੰਦੀ।

ਪੂੰਜੀਵਾਦੀ ਸਭਿਅਤਾ ਜਿੱਥੇ ਜਿੱਥੇ ਵੀ ਪੈਦਾ ਹੋਈ, ਇਸ ਕਿਸਮ ਦੇ ਕਲੇਸ਼ ਪੈਦਾ ਹੁੰਦੇ ਰਹੇ। ਪੂੰਜੀਵਾਦੀ ਆਰਥਿਕ ਢਾਂਚਾ ਪਹਿਲੇ ਭੂਪੀਵਾਦੀ ਆਰਥਿਕ ਢਾਂਚੇ ਨਾਲੋਂ ਕਈ ਪੱਖਾਂ ਤੋਂ ਅੱਗੇ ਵਧੂ ਹੁੰਦਾ ਹੈ। ਜਿੰਨੇ ਬਹੁਤੇ ਲੋਕਾਂ ਨੂੰ ਨਵੇਂ ਨਵੇਂ ਧੰਦੇ ਅਪਨਾਉਣੇ ਅਤੇ ਖੁਸ਼ਹਾਲੀ ਪ੍ਰਾਪਤ ਕਰਨ ਦੇ ਮੌਕੇ ਇਹ ਆਰਥਿਕ ਢਾਂਚਾ ਦਿੰਦਾ ਹੈ, ਇਸ ਤੋਂ ਪਹਿਲਾਂ ਦਾ ਆਰਥਿਕ ਢਾਂਚਾ ਨਹੀਂ ਸੀ ਦਿੰਦਾ। ਸ਼ਹਿਰਾਂ ਵਿਚ ਵਸਦੀ ਚਿੱਟ-ਕੱਪੜੀਆ ਮੱਧ ਸ਼੍ਰੇਣੀ ਹੀ ਨਹੀਂ, ਪਿੰਡਾਂ ਵਿਚ ਵਸਦੇ ਅਬਾਦੀ ਦੇ ਕਾਫੀ ਵੱਡੇ ਭਾਗ ਨੂੰ ਵੀ ਜ਼ੀਵਨ ਦੇ ਬਹੁਤ ਸਾਰੇ ਸੁਖ ਇਸੇ ਆਰਥਿਕ ਢਾਂਚੇ ਵਿਚੋਂ ਪ੍ਰਾਪਤ ਹੁੰਦੇ ਹਨ ਵਿਅਕਤੀ ਦਾ ਆਤਮ-ਵਿਸ਼ਵਾਸ ਇਸੇ ਅਰਥਚਾਰੇ ਵਿਚ ਪੈਦਾ ਹੁੰਦਾ ਹੈ ਮਨੁੱਖ ਆਪਣੀ ਤਕਦੀਰ ਆਪ ਬਣਾਉਂਦਾ ਹੈ, ਇਹ ਅਖਾਉਤ ਇਸੇ ਆਰਥਿਕ ਪ੍ਰਬੰਧ ਦੀ ਦੇਣ ਹੁੰਦੀ ਹੈ। ਇਹ ਲੋਚਾ ਕਿ ਮੈਂ ਵੀ, ਹੋਰ ਲੋਕਾਂ ਵਾਂਗ, ਸੁਖ ਦੁਵਿਧਾ ਦਾ ਮਾਲਕ ਬਣਾਂ, ਇਸੇ ਸਮਾਜ ਵਿਚ ਪੈਦਾ ਹੁੰਦੀ ਹੈ। ਕਿਉਂਕਿ ਵਿਗਿਆਨਕ ਕਾਢਾਂ ਤੇ ਲੱਭਤਾਂ ਗਿਆਨ ਪ੍ਰਾਪਤੀ ਦੀ ਇੱਛਾ ਅਤੇ ਗਿਆਨ ਪ੍ਰਾਪਤੀ ਦੇ ਸਾਧਨ ਪੈਦਾ ਕਰ ਦਿੰਦੀਆਂ ਹਨ ਅਤੇ ਕਿਉਂਕਿ ਵਿਦਿਆ ਆਮ ਹੋ ਜਾਂਦੀ ਹੈ, ਇਸ ਕਰਕੇ ਇਸੇ ਸਭਿਅਤਾ ਵਿਚ ਆਪਣੇ ਆਪਣੇ ਧਰਮਾਂ ਨੂੰ ਮੁੜ ਪੜ੍ਹਨ, ਉਨ੍ਹਾਂ ਦੀ ਪੁਨਰ - ਵਿਆਖਿਆ ਕਰਨ ਅਤੇ ਪ੍ਰਚਾਰਨ ਦੀਆਂ ਲਹਿਰਾਂ ਵੀ, ਇਸੇ ਸਭਿਅਤਾ ਦੇ ਮੁੱਢਲੇ ਪੜਾਵਾਂ ਵਿਚ ਪੈਦਾ ਹੁੰਦੀਆਂ ਹਨ। ਇਹ ਧਰਮ - ਸੁਧਾਰ ਤੇ ਧਰਮ - ਪ੍ਰਚਾਰ ਲਹਿਰਾਂ ਆਪੋ ਵਿਚੀ ਤਕਰਾਰ ਅਤੇ ਕਈ ਵਾਰ ਫਸਾਦ ਪੈਦਾ ਕਰਦੀਆਂ ਹਨ। ਹਰ ਪੂੰਜੀਵਾਦੀ ਦੇਸ਼ ਵਿਚ ਇਸ ਕਿਸਮ ਦਾ ਧਾਰਮਿਕ ਮੂਲਵਾਦ ਪੈਦਾ ਹੁੰਦਾ ਹੈ। ਇਹ ਮੂਲਵਾਦ ਆਰਥਿਕ ਸ਼ਕਤੀਆਂ ਵੀ ਪੈਦਾ ਕਰਦੀਆਂ ਹਨ, ਪਰ ਇਨ੍ਹਾਂ ਦੇ ਕਾਰਨ ਰਾਜਨੀਤਕ ਅਤੇ ਮਨੋਵਿਗਿਆਨਕ ਵੀ ਹੁੰਦੇ ਹਨ।

## ਵੱਖਰੀ ਹਸਤੀ

ਪੂੰਜੀਵਾਦੀ ਆਰਥਿਕ ਢਾਂਚਾ ਤਰੱਕੀ ਦੇ ਜੋ ਮੌਕੇ ਪੈਦਾ ਕਰਦਾ ਹੈ, ਉਹ ਸਾਰਿਆਂ ਲਈ ਇਕੋ ਜਿਹੇ ਨਹੀਂ ਹੁੰਦੇ। ਮਜ਼ਦੂਰ ਹੀ ਲੁੱਟੇ ਨਹੀਂ ਜਾਂਦੇ, ਕਿਰਸਾਣ ਹੀ ਸ਼ਹਿਰੀ ਵਪਾਰੀਆਂ ਜਾਂ ਪੂੰਜੀਵਾਦੀਆਂ ਦੀਆਂ ਨੀਤੀਆਂ ਨਾਲ ਨਾਰਾਜ਼ਗੀ ਮਹਿਸੂਸ ਨਹੀਂ ਕਰਦੇ, ਕਿਸੇ ਇਕ ਦੇਸ਼ ਦੇ ਕਈ ਧਾਰਮਿਕ ਫਿਰਕੇ, ਕਈ ਇਲਾਕਾਈ ਕੌਮੀਅਤਾਂ ਅਤੇ ਕਈ ਭਾਸ਼ਾਈ ਸਮੂਹ ਮਹਿਸੂਸ ਕਰਨ ਲੱਗ ਪੈਂਦੇ ਹਨ ਕਿ ਸਾਡੇ ਨਾਲ ਉਹ ਨਿਆਂ ਨਹੀਂ ਹੋ ਰਿਹਾ ਜੋ ਸਾਡੇ ਨਾਲ ਹੋਣਾ ਚਾਹੀਦਾ ਹੈ। ਇਥੇ ਇਕ ਮੂਲ ਸਚਾਈ ਯਾਦ ਰੱਖਣੀ ਚਾਹੀਦੀ ਹੈ। ਇਤਿਹਾਸ ਵਿਚ ਪਹਿਲਾਂ ਵੀ ਇਨ੍ਹਾਂ ਵਿਚੋਂ ਕਈ ਧਾਰਮਿਕ ਇਲਾਕਾਈ ਜਾਂ ਭਾਸ਼ਾਈ ਇਕਾਈਆਂ ਮਾਣਤਾ ਪ੍ਰਾਪਤ ਕਰਨ ਵਿਚ ਸਫਲ ਨਹੀਂ ਹੋਈਆਂ। ਭੂਪਵਾਦੀ ਯੁੱਗ ਵਿਚ ਉਨ੍ਹਾਂ ਦੀ ਵੱਖਰੀ ਹਸਤੀ ਪ੍ਰਵਾਨ ਨਹੀਂ ਕੀਤੀ ਗਈ ਹੁੰਦੀ। ਪੂੰਜੀਵਾਦੀ ਯੁੱਗ ਵਿਚ ਉਹ ਵੀ ਮਾਣਤਾ ਮੰਗਦੀਆਂ ਹਨ। ਤਾਏ ਦੀ ਧੀ ਚੱਲੀ ਤਾਂ ਮੈਂ ਕਿਉਂ ਰਹਾਂ ਇਕੱਲੀ ? ਪੰਜਾਬ ਵਿਚ ਸਿੱਖ ਫਿਰਕੇ ਨੇ ਤਾਂ ਅਠ੍ਹਾਰਵੀਂ ਤੇ ਉਨੀਵੀਂ ਸਦੀ ਵਿਚ ਰਾਜ ਕੀਤਾ, ਹਿੰਦੂ ਫਿਰਕੇ ਨੇ ਘੱਟ ਤੋਂ ਘੱਟ ਇਕ ਹਜ਼ਾਰ ਸਾਲ ਤੋਂ ਰਾਜ ਨਹੀਂ ਕੀਤਾ। ਪਰ ਹੁਣ ਜੇ ਸਿੱਖ ਬਹੁਗਿਣਤੀ ਵਾਲਾ ਪੰਜਾਬੀ ਸੂਬਾ ਬਣਿਆ ਹੈ ਤਾਂ ਪੰਜਾਬ ਦੇ ਹਿੰਦੂ ਰਾਜ ਭਾਗ ਵਿਚੋਂ ਬਾਹਰ ਰਹਿਣਾ ਪ੍ਰਵਾਨ ਨਹੀਂ ਕਰਦੇ। ਜੰਮੂ-ਕਸ਼ਮੀਰ ਵਿਚ ਮੁਸਲਮਾਨਾਂ ਦੀ ਬਹੁਗਿਣਤੀ ਹੈ, ਪਰ ਹੁਣ ਉਥੋਂ ਦੇ ਹਿੰਦੂ ਹੀ ਨਹੀਂ (ਜੋ ਡੋਗਰੇ ਅਤੇ ਬ੍ਰਾਹਮਣ ਹਨ) ਲਦਾਖ ਦੇ ਬੋਧੀ ਵੀ ਪਦਾਰਥ ਤਰੱਕੀ ਅਤੇ ਰਾਜਨੀਤਕ ਅਧਿਕਾਰ ਮੰਗਦੇ ਹਨ। ਸੋ, ਪੂੰਜੀਵਾਦੀ ਸਭਿਅਤਾ ਵਿਚ ਮੂਲਵਾਦ ਕੇਵਲ ਭੂਪਵਾਦੀ ਸ਼ਕਤੀਆਂ ਹੀ ਨਹੀਂ ਜਗਾਉਂਦੀਆਂ, ਜਿਵੇਂ ਸ੍ਰੀ ਸੰਤ ਸਿੰਘ ਸੇਖੋਂ ਦੀ ਲੇਖਲੜੀ ਤੋਂ ਪ੍ਰਗਟ ਹੁੰਦਾ ਹੈ, ਇਹ ਇਸ ਸਮੇਂ ਦੀ ਅੱਗੇ ਵਧਣ ਦੀ ਸਰਬ-ਵਿਆਪਕ ਇੱਛਾ ਦਾ ਪ੍ਰਗਟਾਵਾ ਹੁੰਦਾ ਹੈ।

ਲੋੜ ਇਸ ਗੱਲ ਦੀ ਹੁੰਦੀ ਹੈ ਕਿ ਜਿੱਥੇ ਜਨਤਾ ਦੇ ਸ਼ੋਸ਼ਣ ਅਤੇ ਪਛੜੇ ਭਾਗਾਂ ਨੂੰ ਉਨਤ ਹੋਣ ਦੇ ਮੌਕੇ ਦਿੱਤੇ ਜਾਣ, ਉਹ ਤਕਰਾਰ ਤੇ ਨਫਰਤਾਂ ਉਭਾਰਨ ਦੀ ਥਾਂ ਘਟਾਉਣ ਦਾ ਯਤਨ ਕੀਤਾ ਜਾਏ, ਜਿਨ੍ਹਾਂ ਦਾ ਸ਼ੋਸ਼ਣ ਤੇ ਪਛਾੜੇ ਲੋਕਾਂ ਨੂੰ ਲਾਭ ਤਾਂ ਕੋਈ ਹੋਣਾ ਨਹੀਂ, ਕਲੇਸ਼ ਅਤੇ ਦੁੱਖ ਬਹੁਤਿਆਂ ਲਈ ਪੈਦਾ ਹੁੰਦੇ ਹਨ।

## ਜੋੜਨ ਦਾ ਸਿਧਾਂਤ

ਇਸ ਮਨੋਰਥ ਦੀ ਪੂਰਤੀ ਵਿਚ ਉਹ ਬੁੱਧੀਮਾਨ ਵਰਗ ਸਹਾਇਕ ਭੂਮਿਕਾ ਨਿਭਾ ਸਕਦਾ ਹੈ, ਜਿਸ ਨੂੰ ਪੂੰਜੀਵਾਦੀ ਸਭਿਅਤਾ ਦੀ "ਜ਼ਮੀਰ ਦੇ ਰਾਖੇ" ਮੰਨਿਆ ਜਾ ਸਕਦਾ ਹੈ ਇਸ ਸਭਿਅਤਾ ਵਿਚ ਆਰਥਿਕ ਲੁੱਟ ਬਹੁਤ ਹੁੰਦੀ ਹੈ, ਪਰ ਇਹ ਸਭਿਅਤਾ "ਮਾਨਵੀ ਕੀਮਤਾਂ" ਪ੍ਰਤੀ ਚੇਤਨਾ ਵੀ ਪੈਦਾ ਕਰਦੀ ਹੈ। ਇਹ ਕੀਮਤਾਂ ਦੇ ਪ੍ਰਚਾਰਕ ਤੇ ਰਾਖੇ ਬੁੱਧੀਮਾਨ ਲੋਕ



(ਲੇਖੇ, ਕਲਾਕਾਰ, ਅਧਿਆਪਕ ਅਤੇ ਵਿਰਲੇ ਵਿਰਲੇ ਰਾਜਨੀਤਕ) ਹੁੰਦੇ ਹਨ। ਇਹ ਲੋਕ ਹੀ ਪੂੰਜੀਵਾਦੀ ਯੁੱਗ ਵਿਚ ਜਾਗ੍ਰਤੀ ਜਾਂ ਪੁਨਰ-ਜਾਗ੍ਰਤੀ ਲਿਆਉਂਦੇ ਹਨ। ਵਿਗਿਆਨ ਦੀਆਂ ਲੱਭਤਾਂ ਕਾਢਾਂ ਕੱਢਦੇ ਹਨ, ਫਲਸਫਾ ਵਿਕਸਤ ਕਰਦੇ ਹਨ, ਧਰਮਾਂ, ਭਾਸ਼ਾਵਾਂ, ਸਾਹਿਤਾਂ ਦੇ ਇਤਿਹਾਸ ਲਿਖਦੇ ਹਨ, ਕੌਮਾਂ ਅਤੇ ਦੇਸ਼ਾਂ ਦੇ ਇਤਿਹਾਸ ਪੁਣਦੇ ਛਾਣਦੇ ਹਨ। ਪਰ ਸਭ ਤੋਂ ਵੱਡੀ ਗੱਲ ਜਿਹੜੀ ਇਹ ਬੁੱਧੀਮਾਨ ਲੋਕ ਕਰਦੇ ਹਨ, ਉਹ ਹੈ, ਮਨੁੱਖ - ਮਾਤਰ ਦੇ ਹੱਕ ਦੇ ਸਿਧਾਂਤ ਨੂੰ ਸਥਾਪਤ ਕਰਨਾ। ਹਰ ਮਨੁੱਖ ਬਰਾਬਰ ਹੈ, ਹਰ ਮਨੁੱਖ ਦੂਜਿਆਂ ਦਾ ਧਿਆਨ ਮੰਗਦਾ ਹੈ, ਇਹ ਗੱਲ ਭੂਪਵਾਦੀ ਯੁਗ ਵਿਚ ਭਗਤ ਕਬੀਰ ਤੇ ਗੁਰੂ ਨਾਨਕ ਆਦਿ ਜਿਹੇ ਧਾਰਮਿਕ ਮਹਾਂ ਪੁਰਖਾਂ ਨੇ ਵੀ ਕਹੀ ਹੈ, ਪਰ ਇਕ ਮਨੁੱਖ ਦੀ ਦੂਜੇ ਮਨੁੱਖਾਂ ਵਿਚ ਹਮਦਰਦੀ ਭਰੀ ਦਿਲਚਸਪੀ ਦਾ ਸਹੀ ਮੁੱਢ ਪੂੰਜੀਵਾਦੀ ਯੁੱਗ ਵਿਚ ਹੀ ਹੁੰਦਾ ਹੈ। ਇਸੇ ਕਰਕੇ ਸਾਹਿਤ ਵਿਚ ਨਾਵਲ ਤੇ ਨਿੱਕੀ ਕਹਾਣੀਆਂ ਆਦਿ ਜਿਹੇ ਨਵੇਂ ਰੂਪ ਪੈਦਾ ਹੁੰਦੇ ਹਨ, ਜਿਨ੍ਹਾਂ ਵਿਚ ਨਵੀਂ ਪੈਦਾ ਹੋਈ ਮੱਧ ਸ਼੍ਰੇਣੀ ਹੀ ਨਹੀਂ ਪੇਸ਼ ਹੁੰਦੀ, ਕਿਰਸਾਣ, ਮਜ਼ਦੂਰ ਅਤੇ ਹੋਰ ਅਣਗੌਲੇ ਪਾਤਰ, ਇਤਿਹਾਸ ਵਿਚ ਪਹਿਲੀ ਵਾਰ, ਸਾਹਿਤ ਦੇ ਨਾਇਕ ਬਣਦੇ ਹਨ। ਮਨੁੱਖ ਮਾਤਰ ਦੀ ਅਸਲ ਕਦਰ, ਮੁੱਢਲੇ ਸ਼ਾਮਵਾਦ ਤੋਂ ਬਾਅਦ, ਪੂੰਜੀਵਾਦੀ ਸਭਿਅਤਾ ਵਿਚ ਹੀ ਪੈਂਦੀ ਹੈ, ਭਾਵੇਂ ਉਨ੍ਹਾਂ ਦੀ ਲੁੱਟ ਵੀ ਬਹੁਤ ਹੁੰਦੀ ਹੈ ਜਿਸ ਤੋਂ ਪ੍ਰੇਰਤ ਹੋ ਕੇ ਸਮਾਜਵਾਦ ਦਾ ਸੰਕਲਪ ਪੈਦਾ ਹੁੰਦਾ ਹੈ।

ਇਹ ਵੀ ਯਾਦ ਰੱਖਣ ਵਾਲੀ ਗੱਲ ਹੈ ਕਿ ਪੂੰਜੀਵਾਦ ਨਿੱਕੇ ਮਨੁੱਖ-ਸਮੂਹਾਂ ਦੀ ਥਾਂ ਵਡੇਰੇ ਮਨੁੱਖ-ਸਮੂੰਹਾਂ ਵਿਚ ਜਨਤਾ ਨੂੰ ਜੋੜਨ ਦਾ ਸਿਧਾਂਤ ਪੈਦਾ ਕਰਦਾ ਹੈ। ਮਿਸਾਲ ਦੇ ਤੌਰ 'ਤੇ ਦੇਸ਼ ਕੀ ਹੈ, ਰਾਸ਼ਟਰ ਜਾਂ ਕੌਮ ਕੀ ਹੈ, ਇਸ ਦਾ ਅਸਲੀ ਤੇ ਸਪਸ਼ਟ ਬੋਧ ਇਸੇ ਯੁੱਗ ਵਿਚ ਹੁੰਦਾ ਹੈ। ਕਸ਼ਮੀਰ ਤੋਂ ਕੰਨਿਆ ਕੁਮਾਰੀ ਤੱਕ, ਬੰਬਈ ਤੋਂ ਮੀਜ਼ੋਰਮ ਤਕ ਭਾਰਤ ਇਕ ਦੇਸ਼ ਅਤੇ ਇਕ ਰਾਸ਼ਟਰ ਹੈ, ਇਹ ਸੰਕਲਪ ਭਾਰਤ ਵਿਚ ਆਧੁਨਿਕ ਯੁਗ ਵਿਚ ਹੀ ਪੈਦਾ ਹੋਇਆ। ਮੱਧ ਕਾਲ ਵਿਚ ਗੁਰੂ ਨਾਨਕ ਸ਼ਾਇਦ ਇਕੋ ਇਕ ਮਹਾਂ ਪੁਰਸ਼ ਹੈ, ਜਿਸ ਨੇ "ਹਿੰਦੁਸਤਾਨ ਡਰਾਇਆ" ਦੀ ਗੱਲ ਕੀਤੀ ਸੀ। ਨਹੀਂ ਤਾਂ ਮੁਗਲ ਸਮਰਾਟਾਂ ਭਾਰਤ ਦੇ ਵੱਡੇ ਹਿੱਸਿਆਂ ਉਤੇ ਸਥਾਪਤ ਹੋਏ ਰਾਜਾਂ ਦੀ ਹੋਂਦ ਦੇ ਬਾਵਜੂਦ, ਭਾਰਤ ਦੇ ਹਰ ਹਿੱਸੇ ਦੇ ਲੋਕ, ਆਪਣੇ ਨਿੱਕੇ ਜਿਹੇ ਭੂ-ਖੰਡ ਨੂੰ ਹੀ ਆਪਣਾ ਦੇਸ਼ ਮੰਨਦੇ ਸਨ। ਸ਼ਾਹ ਮੁਹੰਮਦ ਨੇ ਲਿਖਿਆ ਸੀ, "ਜੰਗ ਹਿੰਦ ਪੰਜਾਬ ਦਾ ਹੋਣ ਲੱਗਾ, ਦੋਵੇਂ ਪਾਤਸ਼ਾਹੀ ਫੌਜਾਂ ਭਾਰੀਆਂ ਨੇ।" ਲਾਲਾ ਕਿਰਪਾ ਸਾਗਰ ਦੇ ਮਹਾਂ ਕਾਵਿ "ਲਖਸ਼ਮੀ ਦੇਵੀ" ਵਿਚ ਜੰਮੂ ਗਿਆ ਹੋਇਆ ਮਹਾਰਾਜਾ ਰਣਜੀਤ ਸਿੰਘ ਬੰਦਰਾਲ (ਜੰਮੂ) ਵਿਚ ਪਰਦੇਸੀ ਦੱਸਿਆ ਗਿਆ ਹੈ, ਜੋ ਉਨ੍ਹਾਂ ਦੇ ਵਤਨ ਨੂੰ ਗੁਲਾਮ ਬਣਾਉਣਾ ਚਾਹੁੰਦਾ ਹੈ। ਡੇਢ ਦੋ ਸੌ ਸਾਲ ਪਹਿਲਾਂ ਇਟਲੀ ਦੀ ਹਰ ਰਿਆਸਤ ਦੇ ਲੋਕ ਉਸੇ ਨੂੰ ਆਪਣਾ ਵਤਨ ਮੰਨਦੇ ਸਨ, ਮੇਜ਼ਿਨੀ ਨੇ ਅੱਗੇ ਆ ਕੇ ਸਾਰੇ ਇਟਲੀ ਨੂੰ ਜੋੜਿਆ ਤੇ ਇਟਲੀ ਇਕ ਰਾਸ਼ਟਰ ਦਾ ਸੰਕਲਪ ਪੇਸ਼ ਕੀਤਾ। ਵਡੇਰੇ ਭੂ-ਖੰਡ ਨੂੰ ਇਕ ਰਾਸ਼ਟਰ ਕਹਿਣ ਦੀ ਭਾਵਨਾ ਪਿੱਛੇ ਉਦਯੋਗਪਤੀਆਂ ਅਤੇ ਵਪਾਰੀਆਂ ਦੀ ਇਹ ਇੱਛਾ ਵੀ ਕੰਮ ਕਰ ਰਹੀ ਹੁੰਦੀ ਹੈ ਕਿ ਸਾਡਾ ਮਾਲ ਵਡੇਰੀ ਮਾਰਕਿਟ ਵਿਚ ਵਿਕੇ, ਪਰ ਇਸ ਪਿੱਛੇ ਮਨੁੱਖ ਦੀ ਇਹ ਜਗਿਆਸਾ ਵੀ ਕੰਮ ਕਰਦੀ ਹੈ ਕਿ ਮੈਂ ਆਪਣੇ ਤੰਗ ਘੇਰੇ ਵਿਚੋਂ ਬਾਹਰ ਨਿਕਲਾਂ, ਰੋਜ਼ੀ ਕਮਾਉਣ ਦੇ ਵਡੇਰੇ ਮੌਕੇ ਪ੍ਰਾਪਤ ਕਰਾਂ, ਘੁੰਮਾਂ ਫਿਰਾਂ, ਵੰਨ ਸੁਵੰਨ ਦੁਨੀਆਂ ਦੇਖਾਂ, ਆਪਣੇ ਅਨੁਭਵਾਂ ਵਿਚ ਨਵੇਂ ਵਾਧੇ ਕਰਾਂ। ਅੰਗਰੇਜ਼ੀ ਰਾਜ ਵਿਚ ਬ੍ਰਿਟਿਸ਼ ਵਪਾਰੀਆਂ ਤੇ ਉਦਯੋਗਪਤੀਆਂ ਅਤੇ ਪਿੱਛੋਂ ਭਾਰਤ ਦੇ ਟਾਟਿਆਂ ਤੇ ਬਿਰਲਿਆਂ ਨੂੰ ਆਪਣੇ ਆਰਥਿਕ ਲਾਭਾਂ ਲਈ ਭਾਰਤ ਦੀ ਏਕਤਾ ਦੀ ਲੋੜ ਸੀ, ਪਰ ਜਦੋਂ ਪੰਡਿਤ ਨਹਿਰੂ ਨੇ "ਭਾਰਤ ਦੀ ਖੋਜ" (ਡਿਸਕਵਰੀ ਆਫ ਇੰਡੀਆ) ਲਿਖੀ, ਤਾਂ ਉਸ ਦਾ ਮਨੋਰਥ ਪੂੰਜੀਵਾਦੀਆਂ ਦਾ ਲਾਭ ਪੂਰਨਾ ਨਹੀਂ ਸੀ, ਇਕ ਬੁੱਧੀਮਾਨ ਭਾਰਤੀ ਦੀ ਆਪਣੇ ਵਡੇਰੇ ਦੇਸ਼ ਦੀ ਵੰਨ-ਸੁਵੰਨਤਾ, ਪ੍ਰਾਚੀਨਤਾ ਅਤੇ ਅਨੇਕਤਾ ਵਿਚ ਏਕਤਾ ਆਦਿ ਜਿਹੇ ਗੁਣ ਦਸ ਕੇ ਨਵੇਂ ਪੜ੍ਹੇ ਲਿਖੇ ਭਾਰਤੀਆਂ ਵਿਚ ਨਵੀਂ ਕਿਸਮ ਦੇ ਸੰਕਲਪ (ਤੰਗ-ਨਜ਼ਰੀ ਦੀ ਥਾਂ ਵਿਸ਼ਾਲ ਦ੍ਰਿਸ਼ਟੀ, ਪਰੰਪਰਾਵਾਦ ਦੀ ਥਾਂ ਆਧੁਨਿਕਤਾਵਾਦ, ਪੱਛਮ ਲਈ ਪਿਆਰ ਦੀ ਥਾਂ ਭਾਰਤ ਲਈ ਪਿਆਰ, ਧਰਮਾਂ ਤੇ ਜ਼ਾਤਾਂ ਤੋਂ ਉਤਾਂਹ ਉਠ ਕੇ ਵਡੇਰੇ ਮਨੁੱਖ ਸਮੂਹ ਨਾਲ ਪਿਆਰ ਆਦਿ) ਜਗਾਉਣਾ ਸੀ। ਇਸ ਲਿਹਾਜ਼ ਨਾਲ ਪੂੰਜੀਵਾਦੀ ਸਭਿਅਤਾ ਮਨੁੱਖ ਨੂੰ ਪਹਿਲਾਂ ਨਾਲੋਂ ਵੱਧ ਵੱਡੇ ਘੇਰੇ ਵਿਚ ਫੈਲੇ ਮਨੁੱਖਾਂ ਨਾਲ ਭਾਵਕ ਤੌਰ 'ਤੇ ਜੋੜਨ ਦਾ ਯਤਨ ਕਰਦੀ ਹੈ ਜੋ ਇਕ ਚੰਗੀ ਗੱਲ ਹੁੰਦੀ ਹੈ। ਇਹ ਰਾਸ਼ਟਰਵਾਦ ਜਾਂ ਦੇਸ਼ ਪਿਆਰ ਬੁਰਾ ਉਦੋਂ ਬਣਦਾ ਹੈ, ਜਦੋਂ ਇਕ ਦੇਸ਼ ਦੀ ਸਰਕਾਰ ਦੂਜੇ ਦੇਸ਼ ਦੀ ਸਰਕਾਰ ਨਾਲ ਯੁੱਧ ਛੇੜ ਕੇ ਦੇਸ਼ ਪਿਆਰ ਦੇ ਜਜ਼ਬੇ ਨੂੰ ਦੂਜਿਆਂ ਨੂੰ ਨੀਚਾ ਦਿਖਾਉਣ ਦੀ ਵਰਤੋਂ ਵਿਚ ਲਿਆਉਂਦੀ ਹੈ।

## ਪ੍ਰਫੁਲਤਾ

ਪਰ ਇਹੋ ਪੂੰਜੀਵਾਦੀ ਸਭਿਅਤਾ ਵਡੇਰੇ ਮਨੁੱਖ ਸਮੂਹਾਂ ਨੂੰ ਜੋੜਨ ਦਾ ਯਤਨ ਕਰਦੀ ਕਰਦੀ ਉਹ ਆਰਥਿਕ, ਰਾਜਨੀਤਕ, ਭਾਵਕ ਅਤੇ ਸਭਿਆਚਾਰਕ ਸਮੱਸਿਆਵਾਂ ਪੈਦਾ ਕਰ ਲੈਂਦੀ ਹੈ ਜਿਨ੍ਹਾਂ ਦੇ ਹੱਲ ਲੱਭਣੇ ਚਾਹੀਦੇ ਹਨ, ਪਰ ਇਨ੍ਹਾਂ ਦੇ ਹਾਕਮ ਲੱਭਣ ਤੋਂ ਪਿੱਛੇ ਹਟਦੇ ਹਨ। ਇਹ ਸਭਿਅਤਾ ਮੰਗਾਂ ਪੈਦਾ ਕਰ ਲੈਂਦੀ ਹੈ, ਪਰ ਉਨ੍ਹਾਂ ਨੂੰ ਪੂਰਨ ਦੀ ਥਾਂ ਉਨ੍ਹਾਂ ਨੂੰ ਸਖਤੀ ਨਾਲ ਦਬਾਉਂਦੀ ਹੈ। ਮਿਸਾਲ ਦੇ ਤੌਰ 'ਤੇ ਭਾਰਤ ਦੀ ਕਾਂਗਰਸ ਨੇ ਸਮੁੱਚੇ ਭਾਰਤੀਆਂ ਨੂੰ ਸਮਝਾਇਆ ਕਿ ਸਾਰਾ ਦੇਸ਼ ਇਕ ਹੈ, ਸਾਰੇ ਭਾਰਤੀ ਬਰਾਬਰ ਹਨ, ਸਭ ਇਲਾਕੇ, ਭਾਸ਼ਾਵਾਂ ਅਤੇ ਧਰਮ ਆਦਰ ਦੇ ਹੱਕਦਾਰ ਹਨ। ਪਰ ਹੁਣ ਏਕਤਾ ਪਿੱਛੇ ਨਜ਼ਰ ਆਉਂਦੀ ਅਨੇਕਤਾ ਆਪਣੀ ਪ੍ਰਫੁਲਤਾ ਮੰਗਦੀ ਹੈ, ਹਰ ਭਾਸ਼ਾਈ ਸਮੂਹ ਆਪਣੀ ਤਰੱਕੀ ਚਾਹੁੰਦਾ ਹੈ, ਹਰ ਸੂਬਾ ਹਰ ਪੱਖ ਤੋਂ ਅੱਗੇ ਵਧਣਾ ਚਾਹੁੰਦਾ ਹੈ, ਹਰ ਫਿਰਕਾ ਇਕੋ ਜਿਹੀ ਤਰੱਕੀ ਕਰਨਾ ਚਾਹੁੰਦਾ ਹੈ। ਇਹ ਸਮੱਸਿਆਵਾਂ ਦਲੇਰੀ ਅਤੇ ਖੁੱਲ੍ਹ ਦਿਲੀ ਨਾਲ ਨਜਿੱਠਣੀਆਂ ਚਾਹੀਦੀਆਂ ਹਨ। ਪਰ ਨਜਿੱਠਣ ਦੀ ਥਾਂ ਵੋਟਾਂ ਦੀ ਖਾਤਰ, ਇਕ ਦੂਜੇ ਨੂੰ ਲੜਾਇਆ ਜਾ ਰਿਹਾ ਹੈ। ਇਥੇ ਯਾਦ ਰੱਖਿਆ ਜਾਏ ਕਿ ਇਹ ਆਪਦੀ ਨਫਰਤ ਅਤੇ ਦੰਗੇ-ਫਸਾਦ ਭਾਰਤ ਦੀ ਪੂੰਜੀਵਾਦੀ ਜਮਾਤ ਦੇ ਆਪਣੇ ਲਾਭ ਵਿਚ ਨਹੀਂ। ਉਨ੍ਹਾਂ ਦੀ ਮੰਡੀ ਦੀ ਸਥਿਰਤਾ ਇਨ੍ਹਾਂ ਨਾਲ ਡੋਲਦੀ ਹੈ। ਪਰ ਪੂੰਜੀਵਾਦੀ ਜਮਾਤ ਵਿਚੋਂ ਉਭਰੇ ਨੇਤਾ, ਥੋੜ-ਚਿਰੇ ਰਾਜਨੀਤਕ ਲਾਭਾਂ ਦੀ ਖਾਤਰ, ਭਾਰਤੀਆਂ ਨੂੰ ਇਕ ਦੂਜੇ ਨਾਲ ਲੜਾ ਰਹੇ ਹਨ। ਇਸ ਲੜਾਉਣ ਦੇ ਕੰਮ ਵਿਚ ਪਿਛਾਂਹ-ਖਿਚੂ ਧਾਰਮਿਕ ਲੋਕ, ਜਿਨ੍ਹਾਂ ਦੀ ਸੋਚ ਆਧੁਨਿਕ ਨਹੀਂ ਮੱਧਕਾਲੀਨ ਹੈ, ਪੂੰਜੀਵਾਦੀ ਜਮਾਤ ਦੇ ਨੇਤਾਵਾਂ ਦੀ ਥੋੜ-ਚਿਰੀ ਨੀਤੀ ਵਿਚ ਸਹਾਈ ਹੋ ਰਹੇ ਹਨ। ਪਰ ਇਸ ਨਾਲ ਅਸਲੀ ਸਮੱਸਿਆ ਨਾ ਮਿਟਦੀ ਹੈ, ਨਾ ਲਾਂਭੇ ਹੁੰਦੀ ਹੈ। ਜਿਵੇਂ ਪੂੰਜੀਵਾਦੀ ਸਭਿਅਤਾ ਇਹ ਮੰਨ ਕੇ ਵੀ ਕਿ ਮਜ਼ਦੂਰਾਂ ਦੇ ਵੀ ਕੁਝ ਅਧਿਕਾਰ ਹਨ, ਇਹ ਅਧਿਕਾਰ ਠੀਕ ਤਰ੍ਹਾਂ ਪ੍ਰਵਾਨ ਨਹੀਂ ਕਰਦੀ, ਅਤੇ ਲਾਗੂ ਕੀਤੇ ਬਿਨਾਂ ਉਦਯੋਗਿਕ ਖੇਤਰ ਵਿਚ ਸ਼ਾਂਤੀ ਅਤੇ ਪੈਦਾਵਾਰ ਦੋਵੇਂ ਖਤਰੇ ਵਿਚ ਪਏ ਰਹਿੰਦੇ ਹਨ, ਇਉਂ ਹੀ ਕਿਸੇ ਪੂੰਜੀਵਾਦੀ ਰਾਸ਼ਟਰ ਦਾ ਇਹ ਸਿਧਾਂਤ ਪ੍ਰਚਾਰ ਕੇ ਵੀ ਕਿ ਰਾਸ਼ਟਰ ਦੇ ਸਭ ਹਿੱਸੇ ਤਰੱਕੀ ਦੇ ਹੱਕਦਾਰ ਹਨ, ਇਕ ਭਾਗ ਦਾ ਦੂਜੇ ਨੂੰ ਅਣਡਿੱਠ ਕਰੀ ਰਖਣਾ ਗੜਬੜ ਦਾ ਕਾਰਨ ਬਣਿਆ ਰਹੇਗਾ। ਭਾਰਤ ਵਿਚ ਇਹ ਗੱਲ ਹੋ ਰਹੀ ਹੈ। ਬੰਗਾਲ, ਤਾਮਿਲਨਾਡੂ, ਮੀਜ਼ੋਰਾਮ, ਆਸਾਮ, ਆਂਧਰਾ, ਕਰਨਾਟਕ, ਪੰਜਾਬ ਅਤੇ ਕਸ਼ਮੀਰ ਸਭ ਭਾਸ਼ਾਈ ਅਤੇ ਇਲਾਕਾਈ ਕੌਮੀਅਤਾਂ ਵਡੇਰੇ ਭਾਰਤੀ ਰਾਸ਼ਟਰ ਵਿਚੋਂ ਆਪਣੀ ਆਪਣੀ ਹਸਤੀ ਕਾਇਮ ਰੱਖਣ ਅਤੇ ਪ੍ਰਫੁਲਤ ਹੋਣ ਦਾ ਮੌਕਾ ਮੰਗਦੀਆਂ ਹਨ। ਇਉਂ ਹੀ ਬਹੁਤੇ ਧਰਮਾਂ ਵਾਲੇ ਭਾਰਤ ਵਿਚ, ਹਿੰਦੂਆਂ ਦੀ ਬਹੁਗਿਣਤੀ ਦੇ ਬਾਵਜੂਦ, ਮੁਸਲਮਾਨ ਸਿੱਖ ਈਸਾਈ ਤੇ ਪਾਰਸੀ ਸਭ ਸਨਮਾਨ ਅਤੇ ਖੁਸ਼ਹਾਲੀ ਚਾਹੁੰਦੇ ਹਨ। ਸਮੱਸਿਆ ਦਾ ਸਹੀ ਇਲਾਜ ਇਹ ਹੈ ਕਿ ਇਨ੍ਹਾਂ ਦੀਆਂ ਜਾਇਜ਼ ਮੰਗਾਂ ਤੇ ਸ਼ਿਕਾਇਤਾਂ ਪ੍ਰਵਾਨ ਤੇ ਪੂਰੀਆਂ ਕੀਤੀਆਂ ਜਾਣ। ਇਸ ਵਿਚ ਪੂੰਜੀਵਾਦੀ ਜਮਾਤ ਦਾ ਆਪਣਾ ਵੀ ਲਾਭ ਹੈ।

## ਨਵੇਂ ਸੰਕਲਪ

ਛੋਟੇ ਸਮੂਹਾਂ ਵਲੋਂ ਵਡੇਰੇ ਸਮੂਹਾਂ ਵੱਲ ਜਾਣ ਦੇ ਨਿਸ਼ਾਨੇ ਅਪਣਾ ਕੇ ਵੀ, ਵਡੇਰੇ ਸਮੂਹ ਦੇ ਅੰਦਰਲੇ ਭਾਗਾਂ ਨੂੰ ਸੰਤੁਸ਼ਟ ਕਰਨ ਦੀ ਥਾਂ ਆਪੋ ਵਿਚ ਲੜਾਉਣਾ, ਆਧੁਨਿਕਤਾ ਨਹੀਂ ਹੈ, ਸਭਿਆਚਾਰਕ ਪਛੜੇਵਾਂ, ਤੰਗ ਨਜ਼ਰੀ ਹੈ, ਜਿਸ ਦਾ ਸ਼ਿਕਾਰ ਕਾਂਗਰਸ ਵੀ ਹੈ, ਭਾਰਤੀ ਜਨਤਾ ਪਾਰਟੀ ਵੀ ਹੈ, ਤੇ ਛੋਟੇ ਪੈਮਾਨੇ ਉਤੇ ਪੰਜਾਬ ਦੇ ਸਿੱਖ ਵੀ ਹਨ। ਜਿਵੇਂ ਭਾਰਤ ਦਾ ਅਸਲੀ ਲਾਭ ਸਾਰੇ ਭਾਰਤੀਆਂ ਦੀ ਭਾਵਕ ਏਕਤਾ ਵਿਚ ਹੈ, ਇਉਂ ਹੀ ਪੰਜਾਬ ਦਾ ਵੀ ਅਸਲੀ ਲਾਭ ਸਾਰੇ ਪੰਜਾਬੀਆਂ ਦੀ ਭਾਵਕ ਏਕਤਾ ਵਿਚ ਹੈ। ਉਹ ਸਿੱਖ ਬਹੁਤ ਵੱਡੇ ਭੁੱਲੜ ਹਨ ਜੋ ਸਮਝਦੇ ਹਨ ਕਿ ਪੰਜਾਬ ਦੇ ਹਿੰਦੂਆਂ ਨੂੰ ਪੰਜਾਬੋਂ ਕੱਢ ਕੇ ਅਤੇ ਬਾਹਰਲੇ ਸਿੱਖਾਂ ਨੂੰ ਪੰਜਾਬ ਵਿਚ ਇਕੱਠੇ ਕਰਕੇ ਸਿੱਖਾਂ ਦਾ ਅਸਲੀ ਲਾਭ ਹੋਣਾ ਹੈ। ਇਹ ਸੋਚਣਾ ਧਾਂਰਮਿਕ ਤੇ ਸਭਿਆਚਾਰਕ ਪਛੜੇਵੇਂ ਦੀ ਨਿਸ਼ਾਨੀ ਹੈ। ਇਸ ਨਾਲ ਕੋਈ ਸਮੱਸਿਆ ਹੱਲ ਨਹੀਂ ਹੁੰਦੀ। ਇਸ ਰਸਤੇ ਉਤੇ ਤੁਰਿਆਂ ਕੱਲ੍ਹ ਨੂੰ ਮਾਲਵੇ, ਮਾਝੇ ਤੇ ਦੁਆਬੇ ਦੀ ਸਿੱਖਾਂ ਦੀ, ਸ਼ਹਿਰੀ ਅਤੇ ਪੇਂਡੂ ਸਿੱਖਾਂ ਦੀ ਅਤੇ ਜੱਟ ਅਤੇ ਗੈਰ/ਜੱਟ ਸਿੱਖਾਂ ਦੀ ਆਪਸੀ ਲੜਾਈ ਹੋਵੇਗੀ। ਇਹ ਪਿਛਾਂਹ ਖਿਚੂ ਖਿਆਲ ਛੱਡ ਕੇ ਨਵੇਂ ਸੰਕਲਪ ਅਪਨਾਉਣੇ ਚਾਹੀਦੇ ਹਨ।

# TRU FOODS

# ਟਰੂ ਫੂਡਜ਼

**No. 2. 10053 - 136 A St., Surrey, B.C. V3T 4G1**

## Ph. 584-7011

| | | |
|---|---|---|
| Fresh Bread<br>White or Brown<br>70¢<br>pkt. | Dhania<br>ਧਨੀਆ<br>99¢<br>lb. | Onions Bag<br>ਗੰਢੇ<br>$6.49<br>50 lb. |
| All Dals Are<br>ON<br>VERY<br>SPECIAL<br>PRICE | Nabob Tea<br>ਨਵਾਬ ਚਾਹਪੱਤੀ<br>120 pkt.<br>From Regular Price Get<br>50¢ off<br>With Shukla Bros Coupon<br>end Dec.31, 86 | Apple Juice<br>ਐਪਲ ਜੂਸ<br>Golden Grove<br>89¢<br>lit. |

ਬਾਕੀ ਹੋਰ ਸਟੋਰ ਵਿਚ ਆਕੇ ਦੇਖੋ ਬਹੁਤ ਸਾਰੀਆਂ ਚੀਜ਼ਾਂ ਸੇਲ ਤੇ ਹਨ।
ਆਪ ਨੂੰ ਦੇਖਣ ਲਈ ਰਲੀਜ਼ ਹੋਈਆਂ ਨਵੀਆਂ ਫਿਲਮਾਂ ਮਿਲਣਗੀਆਂ।
ਸਮੋਸੇ, ਨਮਕੀਨ ਅਤੇ ਮਠਿਆਈਆਂ ਵੀ ਮਿਲਣਗੀਆਂ।

# 'ਐਕਸਪੋ ਲੋਗੋ' ਲਈ 1 ਲੱਖ ਡਾਲਰ ਦੀ ਪੇਸ਼ਕਸ਼

ਵੈਨਕੂਵਰ — ਪੰਜਾਬੀ ਮਾਰਕਿਟ ਵਿਚ ਸਥਿਤ ਮਕਨਜ਼ੀ ਜਿਊਲਰਜ਼ ਦੇ ਮਾਲਕ ਮੈਕ ਮਕਨਜੀ ਨੇ ਐਕਸਪੋ-ਲੋਗੋ Expo-86 ਖਰੀਦਣ ਲਈ ਇਕ ਲੱਖ ਡਾਲਰ ਦੇਣ ਦੀ ਪੇਸ਼ਕਸ਼ ਕੀਤੀ। ਇਹ ਲੋਗੋ ਡਰਾਅ ਵਿਚ ਪ੍ਰਿਸ ਜਾਰਜ ਦੇ ਇਕ ਵਿਅਕਤੀ ਨੇ ਜਿਤਿਆ ਹੈ ਜਿਸ ਲਈ ਮੈਕ ਇਕ ਲੱਖ ਡਾਲਰ ਦੇਣ ਨੂੰ ਤਿਆਰ ਹੈ ਕਿਉਂਕਿ ਇਹ ਲੋਗੋ ਮਕਨਜ਼ੀ ਜਿਊਲਰਜ਼ ਵਲੋਂ ਤਿਆਰ ਕੀਤਾ ਗਿਆ ਹੈ। ਇਹ ਲੋਗੋ 24 ਕੈਰਟ ਸੋਨੇ ਵਿਚ ਬਣਾਇਆ ਗਿਆ ਹੈ। ਲੋਗੋ ਡਰਾਅ ਦਾ ਪਹਿਲਾ ਇਨਾਮ ਸੀ।

ਮਕਨਜ਼ੀ ਨੇ 'ਕੈਨੇਡਾ ਦਰਪਣ' ਨੂੰ ਦੱਸਿਆ ਕਿ ਇਨ੍ਹਾਂ ਮੁਕਾਬਲਿਆਂ ਲਈ ਹੋਰ ਸੋਨੇ ਦੀਆਂ ਆਈਟਮਾਂ ਵੀ ਮਕਨਜ਼ੀ ਜਿਊਲਰਜ਼ ਨੇ ਤਿਆਰ ਕੀਤੀਆਂ ਹਨ। ਉਹ ਚਾਹੁੰਦੇ ਹਨ ਕਿ ਉਹ ਸ਼ੋਅ ਲਈ ਇਹ ਲੋਗੋ ਉਹ ਜ਼ਰੂਰ ਖਰੀਦਣ।

ਇਸ ਟਰਾਫ਼ੀ ਵਿਚ 61,000 ਡਾਲਰ ਦਾ ਸੋਨਾ ਹੈ। ਮਕਨਜ਼ੀ ਦਾ ਕਹਿਣਾ ਹੈ ਕਿ ਇਹ ਗੱਲ ਸੋਨੇ ਦੀ ਨਹੀਂ ਹੈ — ਗੱਲ ਐਕਸਪੋ ਦੇ ਵਿਰਸੇ ਨੂੰ ਸੰਭਾਲਣ ਦੀ ਹੈ।

ਮਕਨਜ਼ੀ ਨੇ ਕਿਹਾ, "ਮੇਰਾ ਇਸ ਟਰਾਫ਼ੀ ਨਾਲ ਇਸ ਕਾਰਨ ਮੋਹ ਹੋ ਗਿਆ ਹੈ ਕਿਉਂਕਿ ਇਹ ਸਾਡੇ ਹੱਥਾਂ ਦੀ ਬਣਾਈ ਹੋਈ ਹੈ ਅਤੇ 1986 ਐਕਸਪੋ ਲਈ ਅਸੀਂ ਸੋਨੇ ਦੀਆਂ ਹੋਰ ਆਈਟਮਾਂ ਵੀ ਬਣਾਈਆਂ ਹਨ।"



ਮੈਕ ਮਕਨਜੀ

ਮੇਰੇ ਸਾਹ ਤਾਂ ਹਾਲੇ ਵੀ ਪਤਝੜ ਦੇ ਹੌਕੇ ਵਰਗੇ ਨੇ,
ਹੁਣ ਦੇਖਾਂਗੇ ਨਿੱਘ ਆਪਣਾ ਧੁਪ ਕੀਹਦੇ ਨਾਂ ਕਰਦੀ ਹੈ।
ਬਾਗ 'ਚ ਜਾਵਾਂ ਤਾਂ ਵੀ ਖੁਸ਼ਬੂ ਦੂਰ ਦੂਰ ਹੀ ਰਹੇ ਸਦਾ,
ਇਹ ਖੜਰੇ ਮੈਥੋਂ ਜਾਂ ਮੇਰੇ ਸਾਹਾਂ ਕੋਲੋਂ ਡਰਦੀ ਹੈ।
ਮੈਥੋਂ ਨਾ ਡਰ ਮੈਂ ਤਾਂ ਕੰਢਿਆਂ ਵਿਚ ਵਹਿਣ ਵਾਲਾ ਦਰਿਆ,
ਹੜ੍ਹ ਆਵੇ ਤਾਂ ਆਪਣੇ ਹੀ ਤਲ ਦੀ ਮਿੱਟੀ ਖਰਦੀ ਹੈ।
ਲੱਖ ਚੁਰਾਸੀ ਜੂਨਾਂ ਦਾ ਇਹ ਗੇੜ ਭਲਾ ਕਿੰਝ ਮੁੱਕੇਗਾ ?
ਇਕੋ ਜੂਨ 'ਚ ਰੂਹ ਸਾਡੀ ਤਾਂ ਨਿੱਤ ਜੀਂਦੀ ਨਿੱਤ ਮਰਦੀ ਹੈ।

# ਖੇਡਾਂ ਦੇਸ਼ ਦੀਆਂ



## ਹੱਕੀ ਇਨਾਮ ਨਾਲ ਸਨਮਾਨਤ — ਕਰਤਾਰ ਸਿੰਘ

**ਸਰਵਣ ਸਿੰਘ**

ਸੱਚ ਪੁਛੋ ਤਾਂ ਕਿਸੇ ਪੰਜਾਬੀ ਖਿਡਾਰੀ ਦੀ ਅਸਲੀ ਕਦਰ ਉਦੋਂ ਪਈ ਜਦੋਂ ਪਹਿਲਵਾਨ ਕਰਤਾਰ ਸਿੰਘ ਨੂੰ ਉਸ ਦੇ ਬਣਦੇ ਹੱਕੀ ਇਨਾਮ ਇਕ ਲੱਖ ਰੁਪਏ ਦੀ ਕਾਰ ਨਾਲ ਸਨਮਾਨਤ ਕੀਤਾ ਗਿਆ। ਇਹਦੇ ਨਾਲ ਨਿਰਸੰਦੇਹ ਉਭਰਦੇ ਪੰਜਾਬੀ ਖਿਡਾਰੀਆਂ ਦਾ ਹੌਂਸਲਾ ਵਧਿਆ। ਅੱਜ ਹਾਕੀ ਦੇ ਪੈਨਲਟੀ ਕਾਰਨਰ ਦਾ ਬਾਦਸ਼ਾਹ ਪ੍ਰਿਥੀਪਾਲ ਸਿੰਘ ਜਿਊਂਦਾ ਹੁੰਦਾ ਤਾਂ ਉਹਨੇ ਖੁਸ਼ ਵੀ ਹੋਣਾ ਸੀ ਤੇ ਹੈਰਾਨ ਵੀ। 1982 ਵਿਚ ਉਹਨੇ ਚੈਲੰਜ ਕੀਤਾ ਸੀ ਕਿ ਜੇਕਰ ਪੰਜਾਬ ਸਰਕਾਰ ਦਿੱਲੀ ਏਸ਼ਿਆਡ ਦੇ ਜੇਤੂ ਪੰਜਾਬੀ ਖਿਡਾਰੀਆਂ ਨੂੰ ਆਪਣਾ ਐਲਾਨ ਕੀਤਾ ਹੋਇਆ ਇਨਾਮ ਦੇ ਦੇਵੇ ਤਾਂ ਉਹ ਪੰਜਾਬ ਦੇ ਮੁਖ ਮੰਤਰੀ ਨੂੰ ਖੁਸ਼ੀ ਖੁਸ਼ੀ ਆਪਣਾ ਉਲੰਪਿਕ ਖੇਡਾਂ ਦਾ ਗੋਲਡ ਮੈਡਲ ਇਨਾਮ ਵਜੋਂ ਦੇ ਦੇਵੇਗਾ। ਪਰ ਉਹ ਚੈਲੰਜ ਉਦੋਂ ਦੇ ਮੁਖ ਮੰਤਰੀ ਤੋਂ ਕਬੂਲ ਨਹੀਂ ਸੀ ਹੋ ਸਕਿਆ। ਇਹ ਪੰਜਾਬੀ ਖੇਡ ਜਗਤ ਦੀ ਕਰੂਰ ਸਚਾਈ ਹੈ ਕਿ ਮੁਖ ਮੰਤਰੀ ਕੈਰੋਂ ਦੇ ਜੇਤੂ ਖਿਡਾਰੀਆਂ ਨੂੰ ਚੰਡੀਗੜ੍ਹ ਵਿਚ ਕਨਾਲ ਕਨਾਲ ਦੇ ਪਲਾਟ ਦੇਣ ਦੇ ਐਲਾਨਾਂ ਤੋਂ ਲੈ ਕੇ ਮੁਖ ਮੰਤਰੀ ਦਰਬਾਰਾ ਸਿੰਘ ਤਕ ਲੱਖ ਰੁਪਏ ਦੇ ਇਨਾਮਾਂ ਦੇ ਐਲਾਨ, ਸਿਰਫ ਐਲਾਨ ਹੀ ਰਹੇ ਤੇ ਉਨ੍ਹਾਂ ਉਤੇ ਅਮਲ ਨਹੀਂ ਹੋਇਆ।

ਹੁਣ ਤੱਕ ਹੋਈਆਂ ਦਸ ਏਸ਼ਿਆਈ ਖੇਡਾਂ ਵਿਚੋਂ ਭਾਰਤ ਨੇ ਅੱਸੀ ਕੁ ਸੋਨ ਤਮਗੇ ਜਿੱਤੇ ਹਨ, ਜਿਨ੍ਹਾਂ ਵਿਚ ਕਰੀਬ ਪੰਜਾਹ ਸੋਨੇ ਦੇ ਤਮਗੇ ਪੰਜਾਬੀ ਖਿਡਾਰੀਆਂ ਦੇ ਹਨ। ਇਨ੍ਹਾਂ ਵਿਚ ਵੱਡੇ ਇਨਾਮ ਸਨਮਾਨ ਦਾ ਸਿਹਰਾ ਪਹਿਲੀ ਵਾਰ ਕਰਤਾਰ ਸਿੰਘ ਦੇ ਸਿਰ ਬੱਝਾ, ਜਿਸ ਦੀ ਸਾਰਿਆਂ ਨੂੰ ਖੁਸ਼ੀ ਹੈ। ਆਖਰਕਾਰ ਉਹ ਤਿੰਨ ਸੌ ਕਰੋੜ ਲੋਕਾਂ ਦੇ ਕੁਸ਼ਤੀ ਵਰਗੇ ਇਕ ਸਿਹਤਮੰਦ ਮੁਕਾਬਲੇ ਵਿਚ ਮੀਰੀ ਆਇਆ ਹੈ। ਅਜਿਹੇ ਮੀਰੀਆਂ ਨੂੰ ਇਨਾਮ ਦੇਣ ਵਿਚ ਪੰਜਾਬ ਬਹੁਤ ਵਰ੍ਹੇ ਪਛੜਿਆ ਰਿਹਾ ਹੈ ਪਰ ਜਿਵੇਂ ਕਹਿੰਦੇ ਹਨ — ਦੇਰ ਆਏ ਦਰੁਸਤ ਆਏ। ਹੋਰ ਨਹੀਂ ਤਾਂ ਹੁਣ ਏਨੀ ਕੁ ਆਸ ਤਾਂ ਰੱਖੀ ਹੀ ਜਾ ਸਕਦੀ ਹੈ ਕਿ ਸਾਡੇ ਪੁਰਾਣੇ ਜੇਤੂਆਂ ਦਾ ਵੀ ਕੋਈ ਕਦੇ ਨਾ ਕਦੇ ਸ਼ਾਇਦ ਹਾਲ ਚਾਲ ਹੀ ਪੁਛ ਲਵੇ।

ਕਰਤਾਰ ਸਿੰਘ ਪਿੰਡ ਸੁਰ ਸਿੰਘ ਜ਼ਿਲਾ ਅੰਮ੍ਰਿਤਸਰ ਦਾ ਜੰਮਪਲ ਹੈ ਉਹਦੀ ਜਨਮ ਤਾਰੀਖ ਸਰਟੀਫਿਕੇਟ ਅਨੁਸਾਰ 7 ਅਕਤੂਬਰ 1953 ਹੈ, ਜਦ ਕਿ ਅਸਲੀ ਜਨਮ ਮਿਤੀ ਉਹ 15 ਜਨਵਰੀ 1956 ਦਸਦਾ ਹੈ। ਲੋਹੜੀ ਤੋਂ ਉਹ ਦੋ ਦਿਨ ਮਗਰੋਂ ਹੀ ਜੰਮਿਆ ਸੀ, ਜਿਸ ਕਰਕੇ ਉਹਦੀ ਲੋਹੜੀ ਮਨਾਉਣ ਲਈ ਸਾਲ ਭਰ ਲੋਹੜੀ ਦੀ ਉਡੀਕ ਕਰਨੀ ਪਈ। ਉਹਦੇ ਪਿਤਾ ਸ: ਕਰਨੈਲ ਸਿੰਘ ਆਪਣੇ ਸਮੇਂ ਖੁਦ ਘੁਲਿਆ ਕਰਦੇ ਸਨ। ਕਰਤਾਰ ਹੋਰੀਂ ਪੰਜ ਭਾਈ ਹਨ, ਜਿਨ੍ਹਾਂ ਵਿਚੋਂ ਤਿੰਨਾਂ ਨੇ ਕੁਸ਼ਤੀਆਂ ਵਿਚ ਆਪਣਾ ਨਾਂ ਚਮਕਾਇਆ ਹੈ। ਉਸ ਦੇ ਤਾਏ ਦਾ ਲੜਕਾ ਜੋਗਿੰਦਰ ਸਿੰਘ ਵੀ ਤਕੜਾ ਪਹਿਲਵਾਨ ਸੀ ਤੇ ਹੁਣ ਛੋਟਾ ਭਾਈ ਸਰਵਣ ਸਿੰਘ ਵਾਹਵਾ ਚੜ੍ਹਤ ਵਿਚ ਹੈ।

ਕਰਤਾਰ ਸਿੰਘ ਦਾ ਰੰਗ ਗੋਰਾ ਹੈ ਤੇ ਕੱਦ 5 ਫੁੱਟ 10 ਇੰਚ। ਆਪਣੇ ਪਿੰਡੋਂ ਦਸ ਪੜ੍ਹ ਕੇ ਉਹ ਖਾਲਸਾ ਕਾਲਜ ਅੰਮ੍ਰਿਤਸਰ ਦਾਖਲ ਹੋਇਆ ਤੇ ਇੰਟਰ ਵਰਸਿਟੀ ਚੈਂਪੀਅਨ ਬਣਿਆ। 1973 ਵਿਚ ਉਹ ਮਾਸਕੋ ਵਿਖੇ ਵਿਸ਼ਵ ਯੂਨੀਵਰਸਿਟੀ ਕੁਸ਼ਤੀ ਮੁਕਾਬਲਿਆਂ ਵਿਚ ਭਾਗ ਲੈਣ ਗਿਆ। 1974 ਵਿਚ ਉਹਨੇ ਪਹਿਲਵਾਨ ਦਾਰਾ ਸਿੰਘ ਨੂੰ ਆਪਣਾ ਗੁਰੂ ਧਾਰਿਆ ਤੇ ਉਹਨੇ ਅਗਾਂਹ ਉਹਨੂੰ ਗੁਰੂ ਹਨੂਮਾਨ ਦੇ ਅਖਾੜੇ ਵਿਚ ਭੇਜ ਦਿਤਾ। ਮੇਰੀ ਪਹਿਲੀ ਮੁਲਾਕਾਤ ਕਰਤਾਰ ਸਿੰਘ ਨਾਲ ਗੁਰੂ ਹਨੂਮਾਨ ਦੇ ਅਖਾੜੇ ਵਿਚ ਹੀ ਹੋਈ ਸੀ। ਇਹ ਅਖਾੜਾ ਦਿੱਲੀ ਦੀ ਸਬਜ਼ੀ ਮੰਡੀ ਵਿਚ ਬਿਰਲਾ ਮਿਲ ਦੇ ਨਾਲ ਹੈ। ਅਖਾੜੇ ਦਾ ਨਿੱਕਾ ਜਿਹਾ ਤੇ ਨੀਵਾਂ ਦਰ ਲੰਘਣ ਸਾਰ ਮੈਨੂੰ ਘੋਨ ਮੋਨ ਭਲਵਾਨਾਂ ਦੀਆਂ ਕਈ ਟੋਲੀਆਂ ਨਜ਼ਰ ਆਈਆਂ। ਉਹ ਆਪੋ ਆਪਣੇ ਜ਼ੋਰਾਂ ਵਿਚ ਰੁਝੇ ਹੋਏ ਸਨ ਤੇ ਅਲੂੰਏਂ ਪੱਠੇ ਕੂੰਡਿਆਂ ਵਿਚ ਬਦਾਮ ਸ਼ਰਦਾਈਆਂ ਰਗੜਦੇ ਮੁੜ੍ਹਕੋ ਮੁੜ੍ਹਕੀ ਹੋ ਰਹੇ ਸਨ। ਕੁਝ ਭਲਵਾਨ ਬਾਹਾਂ ਦੇ ਜ਼ੋਰ ਰੱਸੇ ਉਤੇ ਚੜ੍ਹਨ ਦੀ ਕਸਰਤ ਕਰ ਰਹੇ ਸਨ ਤੇ ਕੁਝ ਅੰਦਰ ਗੱਦਿਆਂ ਉਤੇ ਕੁਸ਼ਤੀ ਦੇ ਨਵੇਂ ਦਾਅ ਪੇਚ ਸਿੱਖ ਰਹੇ ਸਨ। ਸਾਰੇ ਦਾ ਸਾਰਾ ਅਖਾੜਾ ਮੁੜ੍ਹਕੇ ਵਿਚ ਗੱਚ ਹੋਇਆ ਪਿਆ ਸੀ, ਜਿਸ ਵਿਚੋਂ ਹੁੰਮਸ ਭਰੀ ਤੇਲੀਆ ਮਹਿਕ ਉਠ ਰਹੀ ਸੀ।

ਗੁਰੂ ਹਨੂਮਾਨ ਜੀ ਧੋਤੀ ਬੰਨ੍ਹੀ ਆਪਣੇ ਸ਼ਾਗਿਰਦਾਂ ਵਿਚ ਮੇਲ੍ਹ ਰਹੇ ਸਨ। ਮੈਂ ਗੁਰੂ ਜੀ ਨੂੰ ਨਮਸਕਾਰ ਕੀਤੀ ਤੇ ਕਰਤਾਰ ਸਿੰਘ ਬਾਰੇ ਪੁਛਿਆ ਗੁਰੂ ਜੀ ਨੇ ਬੜੇ ਤਪਾਕ ਨਾਲ ਮੈਨੂੰ ਬੈਂਚ ਤੇ ਬਿਠਾਇਆ ਤੇ ਇਕ ਦਸ ਕੁ ਸਾਲਾਂ ਦੇ ਬਚੂੰਗੜੇ ਪਹਿਲਵਾਨ ਨੂੰ ਦੁੱਧ ਦਾ ਗਲਾਸ ਲਿਆਉਣ ਵਾਸਤੇ ਕਿਹਾ। ਫਿਰ ਉਨ੍ਹਾਂ ਨੇ ਪੁਛਿਆ, "ਕਿਆ ਆਪ ਕਰਤਾਰ ਸਿੰਘ ਕੇ ਭਾਈ ਹੈਂ ?" ਜਦੋਂ ਮੈਂ ਦੱਸਿਆ ਕਿ ਮੈਨੂੰ ਖਿਡਾਰੀਆਂ ਬਾਰੇ ਲਿਖਣ ਦਾ ਸ਼ੌਕ ਹੈ ਤਾਂ ਇਸੇ ਸ਼ੌਕ ਵੱਸ ਮੈਂ ਕਰਤਾਰ ਸਿੰਘ ਨੂੰ ਮਿਲਣ ਆਇਆ ਹਾਂ



ਪਹਿਲਵਾਨ ਕਰਤਾਰ ਸਿੰਘ ਦਾ ਲੁਧਿਆਣੇ ਵਿਚ ਸੁਆਗਤ

ਤਾਂ ਉਨ੍ਹਾਂ ਮੈਨੂੰ ਕਰਤਾਰ ਸਿੰਘ ਦੀਆਂ ਗੱਲਾਂ ਦਸਣੀਆਂ ਸ਼ੁਰੂ ਕਰ ਦਿੱਤੀਆਂ। ਕਰਤਾਰ ਸਿੰਘ ਅਸਲ ਵਿਚ ਉਦੋਂ ਅੰਦਰ ਗੱਦੇ ਉਤੇ ਆਪਣੇ ਕੋਚ ਕੋਲੋਂ ਕੁਝ ਸਿਖ ਰਿਹਾ ਸੀ ਤੇ ਗੁਰੂ ਜੀ ਉਹਦੀ ਸਿਖਲਾਈ ਵਿਚ ਵਿਘਨ ਨਹੀਂ ਸਨ ਪਾਉਣਾ ਚਾਹੁੰਦੇ। ਉਹਦੇ ਵਿਹਲੇ ਹੋਣ ਤਕ ਉਨ੍ਹਾਂ ਮੈਨੂੰ ਗੱਲਾਂਬਾਤਾਂ ਵਿਚ ਪਰਚਾਈ ਰੱਖਿਆ।

ਇਸ ਦੌਰਾਨ ਉਨ੍ਹਾਂ ਨੇ ਕਰਤਾਰ ਸਿੰਘ ਦੀ ਸਾਦਗੀ, ਨਿਮਰਤਾ, ਨੇਕ ਚਲਣੀ ਤੇ ਭਲਵਾਨੀ ਲਗਨ ਦੀਆਂ ਗੱਲਾਂ ਕਰਨ ਉਪਰੰਤ ਉਹਦੇ ਭੋਲੇਪਨ ਦੀ ਇਕ ਸਾਖੀ ਸੁਣਾਈ, ਅਖੇ ਕਰਤਾਰ ਸਿੰਘ ਨੂੰ ਉਹਦੇ ਪਿੰਡੋਂ ਕੁਝ ਬੰਦੇ ਮਿਲਣ ਆਏ। ਕਰਤਾਰ ਨੇ ਖੂਬ ਸੇਵਾ ਕੀਤੀ। ਸ਼ਾਮ ਨੂੰ ਉਹਦੇ ਪੰਜਾਬੀ ਮਹਿਮਾਨ ਕਹਿਣ ਲੱਗੇ, ਕਰਤਾਰ ਸਿਆਂ, ਅਸਾਂ ਸਿਨਮਾ ਦੇਖਣਾ, ਜਾਹ ਟਿਕਟਾਂ ਵੀ ਲੈ ਆ। ਕਰਤਾਰ ਨੇ ਸਿਨਮਾ ਕਦੇ ਦੇਖਿਆ ਨਹੀਂ ਸੀ ਪਰ ਮਹਿਮਾਨ ਨਿਵਾਜ਼ੀ ਦੀ ਲਾਜ ਰੱਖਣ ਲਈ ਉਹ ਟਿਕਟਾਂ ਲੈਣ ਤੁਰ ਪਿਆ। ਅਗਾਂਹ ਸਿਨਮਾ ਘਰ ਜਾਣ ਦੀ ਥਾਂ ਉਹ ਸਬਜ਼ੀ ਮੰਡੀ ਰੇਲਵੇ ਸਟੇਸ਼ਨ ਤੇ ਚਲਾ ਗਿਆ ਤੇ ਟਿਕਟ ਬਾਬੂ ਦੀ ਖਿੜਕੀ ਮੂਹਰੇ ਖੜ੍ਹ ਕੇ ਸਿਨਮੇ ਦੀਆਂ ਟਿਕਟਾਂ ਮੰਗਣ ਲੱਗਾ।

ਅੱਧੇ ਕੁ ਘੰਟੇ ਬਾਅਦ ਕਰਤਾਰ ਸਿੰਘ ਅੰਦਰੋਂ ਨਿਕਲਿਆ ਤਾਂ ਗੁਰੂ ਜੀ ਨੇ ਉਸਨੂੰ ਆਵਾਜ਼ ਮਾਰ ਦਿੱਤੀ। ਉਹਦਾ ਗੋਰਾ ਬਦਨ ਪਸੀਨੇ ਵਿਚ ਤਰ ਸੀ ਤੇ ਭਖਿਆ ਹੋਇਆ ਸੂਹੀ ਭਾਅ ਮਾਰ ਰਿਹਾ ਸੀ। ਮੈਂ ਹੱਥ ਮਿਲਾਉਣ ਲਈ ਅੱਗੇ ਵਧਿਆ ਪਰ ਉਹ ਨਿਉਂ ਕੇ ਗੋਡੀਂ ਹੱਥ ਲਾ ਕੇ ਮਿਲਿਆ।

ਉਸ ਦਿਨ ਸਾਰਾ ਦੁਪਹਿਰਾ ਮੈਂ ਕਰਤਾਰ ਸਿੰਘ ਕੋਲ ਕੱਟਿਆ ਤੇ ਬੜੀਆਂ ਖੁਲ੍ਹ ਕੇ ਗੱਲਾਂ ਹੋਈਆਂ। ਇਥੋਂ ਤੱਕ ਕਿ ਮੈਂ ਉਹਦੇ ਭੋਲੇਪਨ ਬਾਰੇ ਗੁਰੂ ਜੀ ਦੀ ਸੁਣਾਈ ਸਾਖੀ ਦਾ ਸੱਚ ਝੂਠ ਨਿਤਾਰਨ ਲਈ ਵੀ ਪੁਛ ਲਿਆ ਮੇਰੀ ਪੁਛ ਤੇ ਕਰਤਾਰ ਸਿੰਘ ਖੁਲ੍ਹਾ ਨਿਰਛਲ ਹਾਸਾ ਹੱਸਿਆ ਤੇ ਮਝੈਲੀ ਲਹਿਜੇ ਵਿਚ ਕਹਿਣ ਲੱਗਾ "ਧਾਡੇ ਕੋਲ ਭਾਅ ਜੀ ਕਾਹਦਾ ਲਕੋਅ ਆ ਅਹੀਂ ਮਹੀਨੇ ਦੋਂਹ ਮਹੀਨੀਂ ਸਿਨਮਾ ਦੇਖ ਆਉਨੇ ਆਂ ਤੇ ਗੁਰੂ ਜੀ ਨੂੰ ਪਤਾ ਨਹੀਂ ਲੱਗਣ ਦਿੰਦੇ ਪਈ ਸਿਨਮਾ ਦੇਖਿਆ। ਉਹ ਸਬਜ਼ੀ ਮੰਡੀ ਟੇਸ਼ਣ ਆਲੀ ਗੱਲ ਤਾਂ ਮੈਂ ਕੋਲੋਂ ਜੋੜੀ ਸੀ ਪਈ ਗੁਰੂ ਜੀ ਸਮਝਣ ਸਾਨੂੰ ਖਾੜੇ ਤੋਂ ਬਾਹਰ ਦਾ ਕੁਝ ਵੀ ਪਤਾ ਨਈਂ।"

ਤੇ ਅੱਜ ਜਦੋਂ ਉਹ ਪੰਜਾਬ ਵਿਚ ਖੇਡਾਂ ਦਾ ਸਭ ਤੋਂ ਵੱਡਾ ਇਨਾਮ ਹਾਸਲ ਕਰ ਚੁਕਾ ਹੈ ਏਸ਼ਿਆਈ ਖੇਡਾਂ ਤੇ ਕਾਮਨਵੈਲਥ ਖੇਡਾਂ ਦੇ ਪੰਜ ਤਮਗੇ ਜਿੱਤੀ ਪੰਜਾਬ ਪੁਲਸ ਦਾ ਡੀ. ਐਮ. ਪੀ. ਬਣਿਆ ਹੋਇਆ ਹੈ ਪਤਾ ਨਹੀਂ ਉਹਨੂੰ ਉਪਰੋਕਤ ਹਾਸੇ ਠੱਠੇ ਦੀ ਗਲ ਕਿਹੋ ਜਿਹੀ ਲੱਗੇ।

## ਭੁੱਲੀਆਂ ਵਿਸਰੀਆਂ ਇਹ ਖੇਡਾਂ

**—ਬਲਵਿੰਦਰ ਸੋਚੀ**

ਭਾਵੇਂ ਸਾਡੇ ਪਿੰਡਾਂ ਵਿਚ ਖੇਡਾਂ ਲਈ ਕੋਈ ਨਾ ਕੋਈ ਖਾਸ ਗਰਾਊਂਡ ਜਾਂ ਸਟੇਡੀਅਮ ਨਹੀਂ ਫਿਰ ਵੀ ਪਿੰਡਾਂ ਵਿਚ ਬੱਚਿਆਂ ਨੂੰ ਖੇਡਾਂ ਦਾ ਏਨਾ ਸ਼ੌਕ ਹੁੰਦਾ ਹੈ ਕਿ ਸ਼ਾਮ ਹੁੰਦਿਆਂ ਹੀ ਪਿੰਡ ਦੇ ਚੌਹੀਂ ਪਾਸੀਂ ਖੁੱਲ੍ਹੀਆਂ ਥਾਵਾਂ ਤੇ ਬੱਚਿਆਂ ਤੋਂ ਲੈ ਕੇ ਬਜ਼ੁਰਗਾਂ ਤੱਕ ਤਾਂਤਾ ਲੱਗਿਆ ਰਹਿੰਦਾ ਹੈ। ਬੇਸ਼ੱਕ ਖੇਡ ਨਿਯਮਾਂ ਨੂੰ ਪੂਰਨ ਤੌਰ ਤੇ ਨਹੀਂ ਜਾਣਦੇ ਪਰ ਫਿਰ ਵੀ ਥੋੜ੍ਹਾ ਬਹੁਤਾ ਤੀਰ-ਤੁੱਕਾ ਨਿਯਮਾਂ ਪੂਤੀ ਲਗਾ ਹੀ ਲੈਂਦੇ ਹਨ। ਅਸਲ ਵਿਚ ਵੇਖਿਆ ਜਾਵੇ ਤਾਂ ਜ਼ਿਆਦਾ ਖਿਡਾਰੀ ਸਾਡੇ ਪਿੰਡਾਂ ਵਿਚੋਂ ਹੀ ਪੈਦਾ ਹੁੰਦੇ ਹਨ। ਅੱਜ ਕਿੰਨੀ ਖੁਸ਼ੀ ਦੀ ਗੱਲ ਹੈ ਕਿ ਹਰ ਪਿੰਡ ਵਿਚ ਖੇਡਾਂ ਕਰਾਉਣ ਦਾ ਰਿਵਾਜ ਹੀ ਪੈ ਗਿਆ ਹੈ। ਪਿੰਡਾਂ ਵਿਚ ਕਲੱਬ ਨਹਿਰੂ ਯੁਵਕ ਕੇਂਦਰ ਦੀ ਮੱਦਦ ਨਾਲ ਖੇਡਾਂ ਹੁੰਦੀਆਂ ਹਨ।

ਪੰਚਾਇਤਾਂ ਵੀ ਆਪਣੇ ਬਲਬੂਤੇ ਉੱਤੇ ਟੂਰਨਾਮੈਂਟ ਕਰਵਾਉਂਦੀਆਂ ਹਨ। ਬੱਚਿਆਂ ਦੀਆਂ ਪੇਂਡੂ ਖੇਡਾਂ ਵਿਚ ਜ਼ਿਆਦਾ

ਬਾਕੀ ਪੰਨਾ 45 'ਤੇ



# ਫ਼ਿਲਮ-ਲੋਰ



## ਰਾਜਿੰਦਰ ਸਿੰਘ ਬੇਦੀ ਦੇ ਨਾਵਲ 'ਤੇ ਅਧਾਰਤ ਫਿਲਮ ਅੱਧੋਰਾਣੀ ਚਾਦਰ

"ਪੰਜਾਬ ਹੀ ਇਕ ਦੇਸ਼ ਹੈ ਜਿਸ ਦੀ ਧਰਤੀ ਤੋਂ ਅੱਠੇ ਪਹਿਰ ਲੋਬਾਨ ਦੀ ਸੁਗੰਧ ਉਠਦੀ ਰਹਿੰਦੀ ਹੈ, ਜਿਸ ਦੀ ਛੋਹ ਸਰੀਰ 'ਚ ਸਿਹਤਾਂ ਦੇ ਮਛਰੇਵੇਂ ਪੈਦਾ ਕਰਦੀ ਹੈ। ਉਹ ਦੇ ਪਰਬਤ ਅਸਮਾਨਾਂ ਦੇ ਹਮਸਾਏ ਹਨ ਤੇ ਧਰਤੀ ਦੇ ਹਰੇ ਦੁੱਪਟੇ ਉਤੇ ਵੈਰਾਨੀ ਦੇ ਰੰਗ ਦੀ ਇਕ ਵੀ ਤਾਂ ਛਿੱਟ ਨਹੀਂ .... ਉਹ ਦੇ ਦਰਿਆ ਤੇ ਇਕ ਬੰਨੇ, ਔਲੂ ਵੀ ਅਨੁਰਾਗ ਦੇ ਜਾਣੂੰ ਹਨ ..... ਬੰਦੇ ਅੱਖੜ ਤੇ ਤੀਵੀਆਂ ਝੱਖੜ .... ਉਹ ਆਪੇ ਹੀ ਆਪਣੇ ਕਾਨੂੰਨ ਬਣਾਉਂਦੇ ਤੇ ਅਗਲੇ ਪਲ ਬੇ-ਵਸੇ ਆਪੇ ਹੀ ਤੋੜ ਦਿੰਦੇ ਹਨ ਤੇ ਫੇਰ ਨਵੇਂ ਕਾਨੂੰਨ ਨਿਸ਼ਚਤ ਕਰਨ ਲਈ ਟੁਰ ਪੈਂਦੇ ਹਨ ...." ਇਹ ਗੱਲਾਂ ਉਘਾ ਪੰਜਾਬੀ ਲੇਖਕ ਸਵਰਗੀ ਰਾਜਿੰਦਰ ਸਿੰਘ ਬੇਦੀ 70ਵਿਆਂ ਵਿਚ ਛਪੇ ਆਪਣੇ ਬਹੁ-ਚਰਚਿਤ ਨਾਵਲ "ਇਕ ਚਾਦਰ ਅੱਧੋਰਾਣੀ" ਦੀ ਭੂਮਿਕਾ ਵਿਚ ਇਕ ਕਬੂਤਰ ਤੇ ਕਬੂਤਰੀ ਦੇ ਮੂੰਹੋਂ ਕਰਵਾਉਂਦਾ ਹੈ।

ਉਕਤ ਵਾਰਤਾਲਾਪ ਦਾ ਵਿਸਥਾਰ ਹੀ ਉਸ ਦਾ ਇਹ "ਅਮਰ ਕਥਾ" ਵਾਲਾ ਨਾਵਲ ਹੈ ਜਿਸ ਉਤੇ ਵੱਖ ਵੱਖ ਫਿਲਮੀ ਹਸਤੀਆਂ ਵਲੋਂ ਸਮੇਂ ਸਮੇਂ ਕੀਤੇ ਗਏ ਨਾਕਾਮ ਯਤਨਾਂ ਬਾਅਦ ਆਖਰ "ਏਕ ਚਾਦਰ ਮੈਲੀ ਸੀ" ਦੇ ਨਾਂ ਹੇਠ ਹਿੰਦੀ ਫੀਚਰ ਫਿਲਮ ਨੇਪਰੇ ਚੜ੍ਹ ਗਈ ਹੈ ਜੋ ਪਿਛਲੇ ਦਿਨੀਂ ਇਥੇ ਗਿਣੇ-ਮਿਥੇ ਵਿਅਕਤੀਆਂ ਤੇ ਪੱਤਰਕਾਰਾਂ ਨੂੰ ਵਿਖਾਈ ਗਈ। ਫਿਲਮ 5 ਦਸੰਬਰ ਨੂੰ ਰਿਲੀਜ਼ ਹੋ ਗਈ ਹੈ।

ਕਿਸੇ ਸ਼ਾਹਕਾਰ ਰਚਨਾ ਨੂੰ ਫਿਲਮੀ ਰੂਪ 'ਚ ਢਾਲਣਾ ਅਕਸਰ ਚੁਣੌਤੀਆਂ ਭਰਿਆ ਕੰਮ ਹੁੰਦਾ ਹੈ ਤੇ ਪੰਜਾਬ ਦੇ ਜੰਮਪਲ ਨੌਜਵਾਨ ਨਿਰਦੇਸ਼ਕ ਸੁਖਵੰਤ ਢੱਡਾ ਨੇ ਆਪਣੇ ਹੀ 'ਦੇਸ਼' ਦੀ ਕਥਾ ਨੂੰ ਪਰਦੇ ਉਤੇ ਪੇਸ਼ ਕਰਨ ਲਈ ਇਨ੍ਹਾਂ ਚੁਣੌਤੀਆਂ ਨੂੰ ਕਬੂਲਿਆ।

ਪਤੀ (ਤ੍ਰਿਲੋਕਾ) ਦੇ ਅਣਿਆਈ ਮੌਤ ਮਰਨ ਬਾਅਦ ਭਰ ਜਵਾਨੀ ਦੀ ਉਮਰੇ ਵਿਧਵਾ ਹੋਈ ਪਤਨੀ (ਰਾਣੋ) ਦੀ ਆਪਣੇ ਹੀ ਪੁੱਤਾਂ ਵਾਂਗ ਹੱਥੀਂ ਪਾਲੇ ਛੋਟੇ ਦਿਓਰ (ਮੰਗਲ) ਉਤੇ 'ਚਾਦਰ ਪਾਉਣ' (ਦੂਜਾ ਵਿਆਹ ਕਰਵਾਉਣ) ਤਕ ਦੀ ਇਸ ਦੁਖਾਂਤਕ ਕਹਾਣੀ 'ਚ ਕੁਝ ਥਾਈਂ ਸਾਡਾ ਨੌਜਵਾਨ ਨਿਰਦੇਸ਼ਕ ਪ੍ਰਭਾਵ ਦੀ ਏਕਤਾ ਕਾਇਮ ਰੱਖਣ 'ਚ ਆਪਣੀ ਪਕੜ ਮਜ਼ਬੂਤ ਨਹੀਂ ਰੱਖ ਸਕਿਆ। ਉਂਝ ਨਾਵਲ ਦੀ ਕਹਾਣੀ 'ਚ ਵੀ ਘਾਟ ਰੜਕਦੀ ਹੈ ਭਾਵੇਂ ਉਘੇ ਲੇਖਕ ਖਵਾਜਾ ਅਹਿਮਦ ਅੱਬਾਸ ਨੇ ਬੇਦੀ ਦੀ ਇਸ ਰਚਨਾ ਨੂੰ ਜਗਤ ਪ੍ਰਸਿੱਧ ਲੇਖਕ ਅਰਨੈਸਟ ਹੈਮਿੰਗਵੇ ਦੀ ਨੋਬਲ ਇਨਾਮ ਜੇਤੂ ਰਚਨਾ "ਓਲਡਮੈਨ ਐਂਡ ਦਾ ਸੀ" (ਬੁੱਢਾ ਤੇ ਸਮੁੰਦਰ) ਨਾਲ ਤੁਲਨਾ ਦਿੱਤੀ ਸੀ।

ਪਰ ਸੁਖਵੰਤ ਢੱਡਾ ਦਾ ਫੀਚਰ ਫਿਲਮ ਬਣਾਉਣ ਦਾ ਇਹ ਪਲੇਠਾ ਯਤਨ ਇਕ ਖੂਬਸੂਰਤ ਫਿਲਮ ਦਰਸ਼ਕਾਂ ਨੂੰ ਦੇ ਗਿਆ ਹੈ। ਹਿੰਦੀ 'ਚ ਹੋਣ ਦੇ ਬਾਵਜੂਦ ਫਿਲਮ 'ਚ ਪੰਜਾਬੀਅਤ ਦਾ ਬੋਲਬਾਲਾ ਹੈ ਤੇ ਇਹ ਕਹਾਣੀ ਅਨੁਸਾਰ ਲੋੜੀਂਦਾ ਵੀ ਸੀ।



'ਅਧੋਰਾਣੀ ਚਾਦਰ' ਦੀ ਨਾਇਕਾ — ਹੇਮਾ ਮਾਲਿਨੀ

ਜਿਨ੍ਹਾਂ ਨਾਵਲ ਰਾਹੀਂ ਪੜ੍ਹਿਆ ਉਨ੍ਹਾਂ ਨੂੰ ਫਿਲਮ ਪੰਜਾਬ ਦੇ ਪਿੰਡ ਦੇ ਅੱਖੜ ਜੀਵਨ ਤੇ ਪਹਾੜੀ ਨਦੀਆਂ ਨਾਲਿਆਂ ਕੰਢੇ ਦੀ 'ਪਰੀ ਕਹਾਣੀ' ਉਤੇ ਫਿਲਮਾਈ ਜੀਵਨ ਦੀਆਂ ਸਚਾਈਆਂ ਤੋਂ ਦੂਰ ਦੀ ਫਿਲਮੀ ਕਹਾਣੀ ਲਗ ਸਕਦੀ ਹੈ। ਨਿਰਦੇਸ਼ਕ ਢੱਡਾ ਦੇ ਆਪਣੇ ਲਫਜ਼ਾਂ 'ਚ 'ਵਪਾਰਕ ਅੰਸ਼' ਲੋੜ ਮੁਤਾਬਕ ਪਾਉਣਾ ਜ਼ਰੂਰੀ ਸੀ, ਕਿਉਂਕਿ ਉਹ ਸਿਰਫ 'ਕਲਾ' ਦੇ ਨਾਂ ਉਤੇ ਫਿਲਮ ਨੂੰ ਡੱਬਿਆਂ 'ਚ ਬੰਦ ਨਹੀਂ ਸੀ ਰੱਖਣਾ ਚਾਹੁੰਦਾ। ਪਰ ਤਾਂ ਵੀ ਉਸ ਨੇ ਬੇਦੀ ਦੇ ਨਾਵਲ ਵਿਚਲੇ ਕੋਟਲਾ ਪਿੰਡ ਦੇ ਮਾਹੌਲ ਨੂੰ ਬਰਕਰਾਰ ਰੱਖਣ ਦੀ ਕਸਰ ਬਾਕੀ ਨਹੀਂ ਛੱਡੀ।

ਅਦਾਕਾਰੀ ਪੱਖੋਂ ਹੇਮਾ ਮਾਲਿਨੀ ਨੇ ਨਾਇਕਾ ਰਾਣੋ ਦੀ ਕਦਮ ਕਦਮ ਉਤੇ ਪੀੜਾਂ ਭਰੀ ਭੂਮਿਕਾ ਨੂੰ ਨਿਭਾਇਆ ਹੀ ਨਹੀਂ ਜੀਵਿਆ ਵੀ ਹੈ। ਕਲਭੂਸ਼ਨ ਖਰਬੰਦਾ ਤ੍ਰਿਲੋਕੇ ਤਾਂਗੇ ਵਾਲੇ ਦੀ ਭੂਮਿਕਾ 'ਚ ਅਸਲੀ ਪਾਤਰ ਜਾਪਦਾ ਹੈ। ਲਾਡਲੇ ਤੇ ਖਰਮਸਤ ਦਿਓਰ ਤੋਂ ਜ਼ੁੰਮੇਵਾਰ ਮਰਦ ਬਣਨ ਤਕ ਮੰਗਲ ਦੇ ਰੂਪ 'ਚ ਰਿਸ਼ੀ ਕਪੂਰ ਜਚਿਆ ਹੈ। ਪੂਨਮ ਢਿੱਲੋਂ ਤਾਂ ਹੈ ਹੀ 'ਸੋਹਣੀ' ਤੇ ਉਤੋਂ ਵਣਜਾਰਨ ਦੀ ਭੂਮਿਕਾ। ਏ. ਕੇ. ਹੰਗਲ (ਸਹੁਰਾ ਹਜ਼ੂਰ ਸਿੰਘ) ਤੇ ਦੀਨਾ ਪਾਠਕ (ਸੱਸ ਜਿੰਦਾਂ) ਨੇ ਤਾਂ ਖੈਰ ਪ੍ਰੌੜ ਅਦਾਕਾਰੀ ਕਰਨੀ ਹੀ ਸੀ ਪੰਜਾਬੀ ਰੰਗਮੰਚ ਤੋਂ ਫਿਲਮਾਂ 'ਚ ਗਏ ਮੱਖਣ ਸਿੰਘ ਤੇ ਅਮਰੀਕ ਗਿੱਲ ਵੀ ਆਪਣਾ ਪ੍ਰਭਾਵ ਛੱਡਦੇ ਹਨ।

ਉਦਮੀ ਨਿਰਮਾਤਾ ਜੀ. ਐਮ. ਸਿੰਘ ਨਿੰਦਰਾਯੋਗ ਸੰਗੀਤ ਨਿਰਦੇਸ਼ਕ (ਅਨੁਮਲਿਕ) ਦੀ ਚੋਣ ਕਰਨ 'ਚ ਬਹੁਤਾ ਸਫਲ ਨਹੀਂ ਰਿਹਾ। ਉਹ ਕੋਈ ਯਾਦਗਾਰੀ ਗੀਤ ਬਣਾ ਨਹੀਂ ਸਕਿਆ।

ਫਿਲਮ ਦਾ ਸਭ ਤੋਂ ਦਿਲਕਸ਼ ਪੱਖ ਇਸ ਦੀ ਫੋਟੋਗਰਾਫੀ ਹੈ। ਕੌਮੀ ਇਨਾਮ ਜੇਤੂ ਫੋਟੋਗਰਾਫਰ ਸ਼ਾਜੀ ਐਨ. ਕਰੁਨ (ਤ੍ਰੀਵੇਂਦਰਮ) ਨੇ ਫਿਲਮ 'ਚ ਆਪਣੇ ਕੈਮਰੇ ਦੇ ਜ਼ਰੀਏ ਕਈ ਥਾਈਂ ਪੇਂਟਿਗਜ਼ ਸਿਰਜੀਆਂ ਹਨ। ਹਰ ਦ੍ਰਿਸ਼ 'ਚ ਮੌਕੇ ਅਨੁਸਾਰ ਜ਼ਿੰਦਗੀ ਦੇ ਰੰਗਾਂ ਨੂੰ ਉਘਾੜਿਆ ਹੈ। ਇਸੇ ਲਈ ਕੁਝ ਖਾਮੀਆਂ ਦੇ ਬਾਵਜੂਦ ਇਹ "ਅੱਧੋਰਾਣੀ ਚਾਦਰ" ਇਕ ਫੁੱਲਾਂ ਕੱਢੀ ਚਾਦਰ (ਫੁਲਕਾਰੀ) ਜਾਪਦੀ ਹੈ।

**ਦਲਜੀਤ ਸਿੰਘ**

ਪੰਨਾ 43 ਦੀ ਬਾਕੀ

ਪੀਲ-ਪੁਲਾਂਗੜਾਂ, ਖਿੱਦੋ-ਖੂੰਡੀ, ਪੀਚੋ-ਬੱਕਰੀ, ਬਾਂਦਰ-ਕੀਲਾ, ਕੋਟਲਾ-ਛਪਾਕੀ, ਗੁੱਲੀ-ਡੰਡਾ, ਲੱਲੀਂ, ਅੱਡੀਟੱਪਾ, ਚੋਰ-ਸਿਪਾਹੀ ਆਦਿ ਖੇਡਾਂ ਆਮ ਸਨ। ਇਨ੍ਹਾਂ ਵਿਚੋਂ ਸਮਾਂ ਬੀਤਣ ਤੇ ਕੁਝ ਕੁ ਦਾ ਤਾਂ ਨਾਮ-ਨਿਸ਼ਾਨ ਹੀ ਮਿਟ ਗਿਆ ਹੈ, ਕੁਝ ਅਜੇ ਵੀ ਖੇਡੀਆਂ ਜਾਂਦੀਆਂ ਹਨ। ਪੀਲ-ਪੁਲਾਂਗੜਾ ਇਨ੍ਹਾਂ ਵਿਚੋਂ ਕਾਫੀ ਪ੍ਰਚਲਤ ਖੇਡ ਹੈ। ਇਹ ਖੇਡ ਜ਼ਿਆਦਾ ਕਰਕੇ ਦਰਖਤਾਂ ਦੇ ਆਸ ਪਾਸ ਖੇਡੀ ਜਾਂਦੀ ਹੈ। ਇਕ ਗੋਲ ਚੱਕਰ ਬਣਾ ਕੇ ਉਸ ਵਿਚ ਡੰਡਾ ਰੱਖਿਆ ਜਾਂਦਾ ਹੈ। ਖੇਡਣ ਵਾਲੇ 5-7 ਬੱਚੇ ਆਪਸ ਵਿਚ ਹੱਥ ਫੜਕੇ ਪੁਗਦੇ (ਵਾਰੋ-ਵਾਰੀ) ਹਨ ਕਿਉਂਕਿ ਬਿਨਾਂ ਪੁੱਗਣ ਤੋਂ ਕੋਈ ਵਾਰੀ ਨਹੀਂ ਦਿੰਦਾ। ਜੋ ਬੱਚਾ ਪੁੱਗਣ ਵਿਚੋਂ ਰਹਿ ਜਾਂਦਾ ਹੈ, ਉਹ ਵਾਰੀ ਦਿੰਦਾ ਹੈ। ਪੁੱਗ ਚੁੱਕਿਆਂ ਵਿਚੋਂ ਇਕ ਬੱਚਾ ਆਪਣੀ ਲੱਤ ਹੇਠਾਂ ਦੀ ਡੰਡਾ ਦੂਰ ਸੁੱਟਦਾ ਹੈ ਅਤੇ ਬਾਕੀ ਸਾਰੇ ਦਰਖਤ ਤੇ ਚੜ੍ਹ ਜਾਂਦੇ ਹਨ। ਵਾਰੀ ਵਾਲਾ ਬੱਚਾ ਡੰਡਾ ਲਿਆਕੇ ਗੋਲ ਚੱਕਰ ਵਿਚ ਰੱਖ ਦਿੰਦਾ ਹੈ ਅਤੇ ਦੂਸਰੇ ਬੱਚਿਆਂ ਨੂੰ ਛੂੰਹਦਾ ਹੈ। ਦਰੱਖਤਾਂ ਤੇ ਚੜ੍ਹੇ ਬੱਚੇ ਟਾਹਣਿਆਂ ਰਾਹੀਂ ਵਾਰੀ ਵਾਰੀ ਉਤਰਕੇ ਡੰਡੇ ਨੂੰ ਹੱਥ ਲਗਾਉਂਦੇ ਹਨ। ਵਾਰੀ ਵਾਲਾ ਬੱਚਾ ਜੇਕਰ ਕਿਸੇ ਨੂੰ ਛੂਹ ਦੇਵੇ ਤਾਂ ਵਾਰੀ ਉਸਦੇ ਸਿਰ ਆ ਜਾਂਦੀ ਹੈ। ਜੇ ਬੱਚੇ ਵਾਰੀ ਵਾਲੇ ਤੋਂ ਨਾ ਛੂਹੇ ਜਾਣ ਤਾਂ ਅਖੀਰਲਾ ਬੱਚਾ ਫਿਰ ਲੱਤ ਹੇਠੋਂ ਡੰਡਾ ਸੁੱਟਦਾ ਹੈ। ਇਸ ਤਰ੍ਹਾਂ ਕਾਫੀ ਦੇਰ ਇਹ ਖੇਡ ਚੱਲਦੀ ਰਹਿੰਦੀ ਹੈ। ਇਹੋ ਜਿਹੀਆਂ ਤੇ ਹੋਰ ਭੁੱਲੀਆਂ-ਵਿਸਰੀਆਂ ਖੇਡਾਂ ਦੇ ਵਿਰਸੇ ਨੂੰ ਕਾਇਮ ਰੱਖਣ ਅਤੇ ਚੱਲਦੀਆਂ ਖੇਡਾਂ ਨੂੰ ਉਤਸ਼ਾਹ ਦੇਣ ਲਈ ਨਹਿਰੂ ਯੁਵਕ ਕੇਂਦਰ ਸੰਗਰੂਰ ਦੇ ਯੂਥ ਕੁਆਰਡੀਨੇਟਰ ਸ: ਐਨ. ਐਸ. ਭੱਠਲ ਦੀ ਵਿਸ਼ੇਸ਼ ਦੇਣ ਹੈ ਜੋ ਪਿੰਡ ਪਿੰਡ ਜਾ ਕੇ ਅਣਗੌਲੇ ਖਿਡਾਰੀਆਂ ਨੂੰ ਇਨਾਮਾਂ ਰਾਹੀਂ ਉਨ੍ਹਾਂ ਦੇ ਹੌਸਲੇ ਬੁਲੰਦ ਕਰਦੇ ਹਨ।



ਪੀਲ ਪਲੰਗੜਾ ਖੇਡ ਵਿਚ ਡੰਡਾਂ ਸੁਟ ਕੇ ਆਉਂਦੇ ਬੱਚੇ ਨੂੰ ਉਸ ਦੇ ਸ਼ਾਥੀ ਕਾਹਲੀ ਨਾਲ ਦਰਖਤ ਤੇ ਚੜ੍ਹਾਉਂਦੇ ਹੋਏ।



ਪੌਣ ਵਗੀ ਤੇਰੇ ਸਾਹ ਦੀ ਉਡੇ ਵਿਚ ਅਸਮਾਨ
ਡਿੱਗੇ ਆਣ ਜ਼ਮੀਨ ਤੇ ਤੂ ਜਦ ਖਿੱਚੀ ਡੋਰ।
ਕਮਰੇ ਅੰਦਰ ਮੈਂ ਸੀ ਜਾਂ ਇਕ ਭਖਦਾ ਥਲ,
ਰਾਤ ਭਰ ਬਾਹਰ ਵਰ੍ਹੀ ਇਕ ਘਟਾ ਘਨਘੋਰ।

# ਕ੍ਰਿਸਮਿਸ ਦੇ ਮੌਕੇ 'ਤੇ ਮਦਰ ਟੇਰੈਸਾ ਬਾਰੇ ਫਿਲਮ

ਵੈਨਕੂਵਰ — ਸੀ. ਬੀ. ਸੀ. ਵਲੋਂ 25 ਦਸੰਬਰ ਕ੍ਰਿਸਮਿਸ ਨੂੰ ਦਿਨ ਦੇ 2.30 ਵਜੇ ਨੋਬਲ ਪੁਰਸਕਾਰ ਜੇਤੂ ਸਮਾਜ ਸੇਵਿਕ ਮਦਰ ਟੇਰੈਸਾ 'ਤੇ ਫਿਲਮ ਦਿਖਾਈ ਜਾ ਰਹੀ ਹੈ।

ਇਸ ਫਿਲਮ 'ਚ ਰੋਮਨ ਕੈਥੋਲਿਕ ਮਿਸ਼ਨਰੀ ਮਦਰ ਟੇਰੈਸਾ ਦੇ ਜੀਵਨ ਅਤੇ ਕੰਮਾਂ ਨੂੰ ਬੜੀ ਬਰੀਕੀ ਨਾਲ ਦਿਖਾਇਆ ਗਿਆ ਹੈ। ਮਦਰ ਟੇਰੈਸਾ ਨੇ ਸਮਾਜ ਦੇ ਠੁਕਰਾਏ ਹੋਏ ਅੰਨ੍ਹਿਆਂ ਅਤੇ ਗਰੀਬੀ 'ਚ ਮਰ ਰਹੇ ਲੋਕਾਂ ਦੀ ਭਰਪੂਰ ਸੇਵਾ ਕੀਤੀ ਹੈ। ਉਸ ਦੀ ਇਸ ਸੇਵਾ ਨੂੰ ਲੈ ਕੇ ਹੀ ਸਾਲ 1979 ਦਾ ਸੰਸਾਰ ਨੋਬਲ ਪ੍ਰਾਈਜ਼ ਦਿਤਾ ਗਿਆ।

ਫਿਲਮ ਬਣਨ ਦੇ ਇਸ ਪੰਜ ਸਾਲਾਂ ਦੇ ਅਰਸੇ ਦੌਰਾਨ ਫਿਲਮ ਦੇ ਪ੍ਰੋਡਿਊਸਰਾਂ ਨੇ ਮਦਰ ਟੇਰੈਸਾ ਨਾਲ ਦਸ ਦੇਸ਼ਾਂ ਦੀ ਯਾਤਰਾ ਕੀਤੀ। ਜਿਥੇ ਕਿ ਉਸਦੇ ਮਿਸ਼ਨ ਚਲਦੇ ਹਨ।

ਪ੍ਰੋਡਿਊਸਰਜ਼ ਪੀਟਰਜ਼ ਦਾ ਕਹਿਣਾ ਹੈ ਕਿ ਮਦਰ ਟੇਰੈਸਾ ਇਕ ਵਿਲੱਖਣ ਸ਼ਖਸ਼ੀਅਤ ਹੈ ਉਹਨੂੰ ਕਦੇ ਥਕੇਵਾਂ ਨਹੀਂ ਹੁੰਦਾ। ਉਹ ਦਿਨ 'ਚ ਸਿਰਫ ਚਾਰ ਜਾਂ ਪੰਜ ਘੰਟੇ ਸੌਂਦੀ ਹੈ।

ਇਹ ਫਿਲਮ 1985 ਵਿਚ ਸਭ ਤੋਂ ਪਹਿਲਾਂ ਯੂ. ਐਨ ਦੀ ਜਨਰਲ ਅਸੰਬਲੀ ਨੂੰ ਦਿਖਾਈ ਗਈ। ਬੀਤੇ ਜੂਨ 'ਚ ਵੈਨਕੂਵਰ ਵਿਖੇ ਹੋਏ ਫਿਲਮ ਫੈਸਟੀਵਲ 'ਚ ਵੀ ਇਹ ਫਿਲਮ ਦਿਖਾਈ ਗਈ ਸੀ।







# ਈਰਾਨੀ ਲੀਡਰ ਦਾ ਲੜਕਾ ਕੈਨੇਡਾ 'ਚ?

ਲੰਡਨ — ਈਰਾਨ ਦੇ ਹਥਿਆਰ ਸਕੈਂਡਲ 'ਚੋਂ ਕਮਿਸ਼ਨ 'ਚ 6 ਮਿਲੀਅਨ ਅਮਰੀਕਨ ਡਾਲਰ ਹਥਿਆ ਕੇ ਈਰਾਨ ਦੇ ਇਕ ਸੀਨੀਅਰ ਲੀਡਰ ਦਾ ਪੁੱਤਰ ਕੈਨੇਡਾ ਆ ਵੜਿਆ ਹੈ।

ਇਥੋਂ ਛਪਣ ਵਾਲੇ ਅਖਬਾਰ ਅਬਜ਼ਰਵਰ ਅਨੁਸਾਰ ਈਰਾਨ ਦੀ ਪਾਰਲੀਮੈਂਟ ਦੇ ਸਪੀਕਰ ਹਸ਼ਮੀ ਰਫਸੰਜਾਨੀ ਦੇ ਪੁੱਤਰ ਮੇਂਹਦੀ ਬਰਮਾਨੀ ਨੇ ਈਰਾਨੀ ਜਾਂਚ ਪੜਤਾਲ ਅਫਸਰ ਤੋਂ ਪ੍ਰਭਾਵਤ ਏ ਕੇ ਬਰੂਸਲਜ਼ 'ਚ ਆਪਣਾ ਘਰ ਛੱਡ ਦਿਤਾ।

ਇਰਾਨੀ ਸੂਤਰਾਂ ਦੇ ਹਵਾਲੇ ਨਾਲ ਪੇਪਰ ਨੇ ਲਿਖਿਆ ਹੈ ਕਿ 25 ਸਾਲਾ ਬਰਮਾਨੀ ਟਰਾਂਟੋ ਗਿਆ ਹੈ। ਬਰਮਾਨੀ ਨੇ ਹਥਿਆਰ ਸਮਝੌਤੇ ਵਿਚੋਂ 6 ਮਿਲੀਅਨ ਅਮਰੀਕਨ ਡਾਲਰ ਪ੍ਰਾਪਤ ਕੀਤੇ ਸਨ।

ਅਟਵਾ 'ਚ ਬਿਦੇਸ਼ੀ ਮਾਮਲਿਆਂ ਦੇ ਇਕ ਬੁਲਾਰੇ ਅਨੁਸਾਰ ਵਿਭਾਗ ਨੂੰ ਇਸ ਵਾਰੇ ਕੋਈ ਜਾਣਕਾਰੀ ਨਹੀਂ ਕਿ ਬਰਮਾਨੀ ਕੈਨੇਡਾ 'ਚ ਹੈ।

---

ਸੱਚ ਜਾਣਿਓ—ਮੈਂ ਨਹੀਂ ਸਾਂ
ਉਹ ਮੇਰਾ ਦੁਸ਼ਮਣ ਸੀ ਕੋਈ—
ਮੇਰੇ ਅੰਦਰ ਲੁਕ ਕੇ ਬੈਠਾ
ਮੂੰਹ ਦੀ ਖਾ ਕੇ ਮਰ ਮੁਕਿਆ ਹੈ



## ਸਰੀ ਵਿਚ ਤੁਹਾਡੀ ਕਮਿਊਨਿਟੀ ਦਾ ਸਭ ਤੋਂ ਮਸ਼ਹੂਰ ਸਟੋਰ
## ਗਿੱਲ-ਫੋਰਡ-ਫਰਨੀਚਰ




## *Season's Greetings*

## ਲਓ ਜੀ

### ਗਿੱਲਫਰਡ ਫਰਨੀਚਰ 'ਤੇ ਚੱਲ ਰਹੀ ਹੈ

# ਸਪੈਸ਼ਲ ਸੇਲ

## ਜੋ ਬਾਕਸਿੰਗ ਡੇ ਤੋਂ ਨਵੇਂ ਸਾਲ ਤੱਕ ਚੱਲੇਗੀ

- ਭੈਣੋ ਅਤੇ ਭਰਾਵੋ ਇਹ ਗੱਲ ਨੋਟ ਕਰ ਲਓ ਕਿ ਗਿੱਲਫਰਡ ਫਰਨੀਚਰ 'ਤੇ ਸਪੈਸ਼ਲ ਸੇਲ ਲੱਗ ਗਈ ਹੈ ਜਿਸ ਵਿਚ ਪਿਛਲੀਆਂ ਸਭ ਕੀਮਤਾਂ ਵਾਲੀ ਮਿਸਾਲ ਤੋੜ ਕੇ ਰੱਖ ਦਿਤੀ ਜਾਵੇਗੀ।

### ਖਿਆਲ ਨਾਲ ਪੜ੍ਹੋ

- ਕਿ ਗਿੱਲਫਰਡ ਫਰਨੀਚਰ 'ਤੇ 9 ਪੀਸ ਡਾਇਨਿੰਗ ਸੈੱਟ ਇਕ 1400 ਦਾ ਇਕ 1600 ਦਾ ਇਕ 2000 ਦਾ ਅਤੇ ਬਾਕੀ ਸਾਰੇ ਹੀ ਡਾਇਨਿੰਗ ਸੈੱਟਾਂ ਉਤੇ ਕੀਮਤਾਂ ਵਾਲੀ ਉਹ ਮਿਸਾਲ ਤੋੜੀ ਜਾਵੇਗੀ ਜਿਸਦੀ ਮਿਸਾਲ ਬੀ. ਸੀ. ਦੇ ਕੋਨੇ ਕੋਨੇ ਵਿਚ ਕਿਤੋਂ ਵੀ ਨਹੀਂ ਮਿਲ ਸਕੇਗੀ

### ਧਿਆਨ ਦਿਓ

- ਕਿ ਤਿੰਨ ਪੀਸ ਸੋਫ਼ਾ ਸੈਟ ਕੋਈ 1000 ਦਾ ਕੋਈ 1200 ਦਾ ਕੋਈ 1400 ਦਾ, ਇਸ ਤੋਂ ਇਲਾਵਾ ਸਟੋਰ ਵਿਚ ਪਏ ਸਾਰੇ ਹੀ ਸੋਫਾ ਸੈੱਟ ਮਿਸਾਲ-ਤੋੜ ਕੀਮਤਾਂ ਵਿਚ ਮਿਸਾਲ-ਤੋੜ ਰੰਗਾਂ ਵਿਚ ਉਨ੍ਹਾਂ ਕੀਮਤਾਂ 'ਤੇ ਮਿਲਣਗੇ ਜਿਨ੍ਹਾਂ ਕੀਮਤਾਂ ਦਾ ਕੋਈ ਸੁਪਨਾ ਵੀ ਨਹੀਂ ਲੈ ਸਕਦਾ।

### ਜੀ ਹਾਂ

- ਗਿੱਲਫਰਡ ਫਰਨੀਚਰ 'ਤੇ ਸੌਲਿਡ ਪਾਈਨ ਦੀਆਂ ਬੈੱਡ-ਰੂਮ ਸੁਈਟਾਂ ਵਿਚ ਸਭ ਤੋਂ ਵੱਧ ਸਲੈਕਸ਼ਨ ਅਤੇ ਸੀਲੀ ਦੇ ਮੈਟਰੈਸਾਂ ਉਤੇ ਸਭ ਤੋਂ ਵੱਧ ਸਲੈਕਸ਼ਨ ਅਤੇ ਇਨ੍ਹਾਂ ਦੀਆਂ ਕੀਮਤਾਂ ਵਾਲੀ ਮਿਸਾਲ ਨਵੇਂ ਸਾਲ ਤੱਕ ਚੱਲੇਗੀ

### ਆ ਜਾਓ !

Something New!
Ask About Our
GILLFORD
FURNITUREMART
CREDIT CARD
SERVICE
APPLY TODAY.

# GILL-FORD FURNITURE MART

"Better Quality Furnishing at Discount Prices"

13442-108th Avenue, Surrey

Financing Available O.A.C.

Hours: Mon-Fri 10-9. Sat.-Sun. & Holidays 10-6

588-4461



